ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

 ਏਕ ਜਪਿ ਏਕੋ ਸਾਲਾਹਿ । 

ਗੁਰਮਤ ਪ੍ਰਚਾਰ ਲੜੀ

ਨੰਬਰ ੧

# ਗੁਰੂ ਗ੍ਰੰਥ ਤੇ ਪੰਥ

ਕ੍ਰਿਤ

## ਸ੍ਰੀਮਾਨ ਗਿ: ਸ਼ੇਰ ਸਿੰਘ ਜੀ

ਮਈ ੧੯੨੫

ਪ੍ਰਕਾਸ਼ਕ

**ਸੁਰਜਨ ਸਿੰਘ ਐਂਡ ਸੰਨਜ਼,**

ਮਾ: ਦੇਸ਼ ਸੇਵਕ ਬੁਕ ਏਜੰਸੀ,

ਬਾਜ਼ਾਰ ਭੈਰੋਂ ਜਾਲੰਧਰ ਸ਼ੈਹਰ ।

ਦੂਜੀ ਵਾਰ ੧੦੦੦]          ਮੋਖ ॥)

# ਮੁਖ ਲੇਖ

ਜੇ ਇਸ ਗਲ ਤੇ ਧਿਆਨ ਮਾਰਿਆ ਜਾਵੇ ਕਿ ਕੌਮਾਂ ਕਿਸ ਤਰਾਂ ਬਣਦੀਆਂ ਤੇ ਕਾਇਮ ਰਹਿੰਦੀਆਂ ਹਨ, ਤਾਂ ਮੰਨਣਾਂ ਪਵੇਗਾ ਕਿ ਹਰ ਇਕ ਜ਼ਿੰਦਾ ਕੌਮ ਕਿਸੇ ਨਾਂ ਕਿਸੇ ਡਾਢੇ ਸੰਗਲ ਵਿਚ ਬੱਧੀ ਹੋਈ ਹੈ। ਸਾਡੀ ਸਿਖ ਕੌਮ ਨੂੰ ਕਾਇਮ ਰਖਣ ਵਾਲਾ ਤਗੜਾ ਸੰਗਲ, ਸਾਡੇ ਧਰਮ ਦੀ ਏਕਤਾ ਹੈ, ਇਸ ਧਾਰਮਕ ਏਕਤਾ ਵਿਚ ਉਹ ਚੀਜ਼ਹੈ ਕਿ ਜਿਸਦੇ ਕਾਰਨ ਅਜ ਇਕ ਕਲਕੱਤੇ ਵਿਚ ਬੈਠੇ ਮੁਸਲਮਾਨ ਦੇ ਸੀਨੇ ਅੰਦਰ ਯੂਰਪ ਦੇ ਰਹਿਣ ਵਾਲੇ ਤੁਰਕਾਂ ਲਈ ਦਰਦ ਮੌਜੂਦ ਹੈ, ਸਗੋਂ ਧਾਰਮਕ ਲੈਹਰ ਦੇ ਚੜ੍ਹ ਜਾਣ ਪਰ ਯੂਰਪੀ ਤੇ ਏਸ਼ੀਯਾਈ ਮੁਸਲਮਾਨ ਦੀ ਪਛਾਣ ਭੀ ਕੁਝ ਮੁਸ਼ਕਲ ਜੇਹੀ ਹੋ ਜਾਂਦੀ ਹੈ। ਪਰ ਖੋਟੇ ਭਾਗਾਂ ਕਰਕੇ ਕਈ ਸੌ ਡੇਢ ਸੌ ਸਾਲ ਤੋਂ ਅਸੀਂ ਅਜੇਹੇ ਰੁਲੇ ਹਾਂ ਕਿ ਸਾਡੇ ਧਾਰਮਕ ਨਿਸਚੇ ਵਿਚ ਬੜੇ ਹੀ ਫਰਕ ਪੈ ਚੁਕੇ ਹਨ, ਇਸ ਕਮਜ਼ੋਰੀ ਕਰਕੇ ਅਸੀਂ ਪੁਰਾਣੀ ਸਿਖ ਹਿਸਟਰੀ ਨੂੰ ਭੀ ਦਾਗ ਲਾ ਦਿਤੇ ਹਨ, ਸਾਡੀ ਅਪਣੀ ਨਾਲਾਇਕੀ ਦੇ ਸਬਬ ਸਿਖ ਧਰਮ ਦਾ ਸਤਕਾਰ ਦੂਜਿਆਂ ਦੀਆਂ ਅੱਖਾਂ ਵਿਚ ਭੀ ਨਹੀਂ ਰਹਿਆ। ਹੁਣ ਜ਼ਰੂਰਤ ਹੈ ਕਿ ਪਹਿਲੇ ਅਸੀਂ ਖੁਦ ਸਤਿਗੁਰੂਆਂ ਦੀ ਅਮੋਲਕ ਸਿਖਿਆ ਨੂੰ ਸਮਝੀਏ ਤੇਫਿਰ ਏਹ ਸੁੰਦਰ ਗੁਲਦਸਤਾ ਲੋਕਾਂ ਦੇ ਪੇਸ਼ ਕਰੀਏ।

ਕੁਝ ਦੋਸਤਾਂ ਦਾ ਹੁਕਮ ਮੰਨਕੇ ਮੈਂ ਭੀ ਇਸ ਸੇਵਾ ਲਈ ਹਾਜ਼ਰ ਹੋਇਆ ਹਾਂ, ਭਾਵੇਂ ਮੇਰੀ ਸਮੱਥਾ ਇਤਨੀ ਨਾਂ ਹੋਵੇ ਕਿ ਮੈਂ ਇਸ ਰਸਤੇ ਵਿਚ ਕੁਛ ਸੇਵਾ ਕਰ ਸਕਾਂ,

ਪਰ ਫੇਰ ਭੀ ਗੁਰੂ ਪੰਥ ਦੀ ਮੇਹਰ ਨਾਲ ਇਹ ਕੰਮ ਕਿਸੇ ਲੇਖੇ ਜੋਗਾ ਹੋਣ ਦੀ ਉਮੈਦ ਹੈ । ਇਸ ਕਿਤਾਬ ਵਿਚ ਗੁਰੂ ਕੌਣ ਹੈ, ਸਿਖ ਕੌਣ ਹੈ, ਧਾਰਮਕ ਤੇ ਭਾਈਚਾਰਕ ਆਜ਼ਾਦੀ, ਸਿਖ ਧਰਮ ਦੀ ਉੱਚਤਾ, ਦਸ ਗੁਰੂਆਂ ਦੇ ਮਿਸ਼ਨ ਦੀ ਇੱਕ ਲੜੀ, ਆਦਿ ਵੀਚਾਰਾਂ ਆਈਆਂ ਹਨ ਨਿਸ਼ਚਾ ਹੈ ਕਿ ਸੱਜਨ ਇਸ ਨੂੰ ਇਕ ਵਾਰ ਵਿਚਾਰ ਕੇ ਪੜ੍ਹਨ ਦੀ ਖੇਚਲ ਜ਼ਰੂਰ ਕਰਨਗੇ, ਭਾਵੇਂ ਸੁਧਾਈ ਦਾ ਪ੍ਰਬੰਧ ਨਵੀ ਐਡੀਸ਼ਨ ਵਿਚ ਭੀ ਕਾਫੀ ਕੀਤਾ ਗਿਆ ਹੈ, ਪਰ ਫੇਰ ਭੀ ਕਲੈਰੀਕਲ ਯਾ ਪ੍ਰੂਫ ਦੀਆਂ ਗ਼ਲਤੀਆਂ ਦੀ ਖਿਮਾ ਕਰਨੀ ।

ਇਸ ਕਿਤਾਬ ਦਾ ਸਿੱਟਾ ਇਨ੍ਹਾਂ ਦੋ ਅਮੋਲਕ ਵਾਕਾਂ ਵਿੱਚ ਹੈ:-

"ਵਾਹੁ ਵਾਹੁ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ"
(ਭਾਈ ਗੁਰਦਾਸ ਜੀ ਵਾਰ ੪੧)
"ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਏ ਗ੍ਰੰਥ ।"

ਦਾਸ :—

**ਗਿਆਨੀ ਸ਼ੇਰ ਸਿੰਘ**

ਰਾਵਲਪਿੰਡੀ ॥



੧ ੴ ਸ੍ਰੀ ਵਾਹਿਗੁਰੂ ਜੀਕੀ ਫਤੇਹ ॥



# ਗੁਰੂ ਗ੍ਰੰਥ ਤੇ ਪੰਥ

ਭਾਵੇਂ ਸਿਦਕੀ, ਪੰਥ ਦਰਦੀ ਤੇ ਸੁਧਾਰਕ ਅਤੇ ਖਾਲਿਸ ਸਿੱਖਾਂ ਦਾ ਇਹੀ ਨਿਸ਼ਚਾ ਹੈ ਕਿ ਦਸਾਂ ਗੁਰੂਆਂ ਦੀ ਥਾਂ ਹੁਣ 'ਗੁਰੂ ਗ੍ਰੰਥ ਅਤੇ ਪੰਥ' ਹੈ, ਪਰ ਤਾਂ ਭੀ ਕਈ ਇਕ ਸਵਾਰਥੀ ਅਤੇ ਭੋਲੇ ਭਾਲੇ ਸੱਜਣਾਂ ਦੇ ਕਾਰਨ ਕਈ ਜਗਾ ਗੁਰੂ ਵਿਸ਼ੇ ਤੇ ਝਗੜਾ ਚਲ ਪੈਂਦਾ ਹੈ। ਇਸ ਤੋਂ ਛੁੱਟ ਗੁਰੂ ਗ੍ਰੰਥ ਅਤੇ ਪੰਥ ਨੂੰ ਗੁਰੂ ਪਦਵੀ ਦੇਕੇ ਜੋ ਐਸਾਨ ਸਤਿਗੁਰਾਂ ਨੇ ਸੁਧਾਰਕ ਦੁਨੀਆਂ ਉੱਪਰ ਕੀਤਾ ਹੈ, ਅਤੇ ਜਿਸਤਰ੍ਹਾਂ ਉਨ੍ਹਾਂ ਨੇ ਪਬਲਿਕ ਨੂੰ ਰੂਹਾਨੀ ਦਿਮਾਗ਼ੀ, ਮਜ਼ਹਬੀ ਤੇ ਭਾਈ ਚਾਰਕ ਆਜ਼ਾਦੀ ਦੇਕੇ ਅੱਗੇ ਲਈ ਹਰ ਤਰਾਂ ਮੁਲਕੀ ਆਜ਼ਾਦੀ [illegible] ਦੀ ਸਿਖਿਆ ਦਿੱਤੀ ਹੈ, ਇਹ ਖੂਬੀ ਭੀ ਅਜੇ ਲੋਕਾਂ ਦੀਆਂ ਅੱਖਾਂ ਤੋਂ ਓਹਲੇ ਹੈ,। ਮੈਂ ਆਪਣੀ ਹਿੰਮਤ ਨੂੰ ਸਫਲ ਸਮਝਾਂਗਾ, ਜੇ ਇਸ ਛੋਟੀ ਜੇਹੀ ਕਿਤਾਬ ਵਿਚ ਇਨ੍ਹਾਂ ਗਲਾਂ ਤੇ ਚਾਨਣਾ ਪਾ ਦੇਵਾਂ।

# ਗੁਰੂ

ਜਦ ਕਿਸੇ ਗਲ ਉੱਪਰ ਵਿਚਾਰ ਕਰਨੀ ਹੋਵੇ ਤਦ ਇਹ ਜ਼ਰੂਰੀ ਹੁੰਦਾ ਹੈ ਕਿ ਉਸਦੇ ਵਾਚਜ ਨੂੰ ਛੱਡਕੇ ਲਖਸ਼ ਵੱਲ ਧਿਆਨ ਕੀਤਾ ਜਾਵੇ, ਜਿਸ ਤਰਾਂ ਕਿ ਸਿੱਖ ਪਦ ਦਾ ਲਫਜ਼ੀ ਅਰਥ ਹੈ, ਕਿਸੇ ਤੋਂ ਸਿਖਿਆ ਲੈਣ ਵਾਲਾ। ਇਸ ਅਰਥ ਦੇ ਅਨੁਸਾਰ ਹਿੰਦੂ, ਮੁਸਲਮਾਨ, ਈਸਾਈ, ਯਹੂਦੀ, ਪਾਰਸੀ, ਆਦਿ ਧਰਮਾਂ ਦੇ ਲੋਕ ਸਾਰੇ ਹੀ ਸਿੱਖ ਹਨ। ਪਰ ਜਿੱਥੇ ਇਹ ਲਿਖਿਆ ਜਾਵੇ, ਕਿ ਹਿੰਦੁਸਤਾਨ ਵਿੱਚ ੩੦ ਲੱਖ ਸਿੱਖ ਹਨ, ਉਥੇ ਸਾਫ ਮਤਲਬ ਇਹ ਹੋਵੇਗਾ ਕਿ ਆਖਨ ਵਾਲਾ ਇਕ ਖਾਸ ਪੰਥ ਯਾ ਫਿਰਕੇ ਨੂੰ ਸਿੱਖ ਨਾਮ ਨਾਲ ਯਾਦ ਕਰ ਰਿਹਾ ਹੈ। ਇਸ ਪਰ ਹੋਰ ਸੈਂਕੜੇ ਦ੍ਰਿਸ਼ਟਾਂਤ ਦਿਤੇ ਜਾ ਸੱਕਦੇ ਹਨ। ਸਿਧਾਂਤ ਕੇਵਲ ਇਹ ਹੈ ਕਿ ਹਰ ਥਾਂ ਲਫਜ਼ੀ ਅਰਥ ਖਿੱਚਨ ਦੀ ਲੋੜ ਨਹੀਂ, ਸਗੋਂ ਸੋਚਣਾਂ ਇਹ ਹੁੰਦਾ ਹੈ ਕਿ ਆਖਣ ਵਾਲੇ ਦਾ ਤਾਤਪ੍ਰਯ ਕੀ ਹੈ।

ਏਥੇ ਬਹਿਸ ਗੁਰੂ ਉਪਰ ਹੈ, ਭਾਵੇਂ ਗੁਰੂ ਲਫਜ਼ ਦਾ ਅੱਖਰੀਂ ਅਰਥ ਕੁਝ ਭੀ ਕਿਉਂ ਨਾਂ ਹੋਵੇ, ਸਾਡਾ ਮਤਲਬ ਉਸ ਗੁਰੂ ਤੋਂ ਹੈ ਕਿ ਜਿਸ ਦੀ ਬਾਬਤ ਗੁਰੂ ਜੀ ਦੀ ਆਗਜਾ ਹੈ ਕਿ:-"ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥"

(ਗਉੜੀ ਮ: ੫ ਸੁਖਮਨੀ ਅਸ਼ਟਪਦੀ ੧੮ ਪ: ੨)

"ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ।"

(ਰਾਮਕਲੀ ਮ: ੩ ਪੌ: ੩੦ ਅਨੰਦ)

ਭਾਵ ਇਹ ਕਿ ਗੁਰੂ ਉਹ ਹੈ, ਜਿਸ ਨੂੰ ਬਿਲਕੁਲ ਨਿਸਪਾਪ ਤੇ ਅਭੁੱਲ ਮੰਨ ਕੇ ਉਸ ਦੇ ਬਚਨਾਂ ਤੇ ਕੰਮਾਂ ਨੂੰ ਬਿਨਾਂ ਟੋਕ ਟੋਕ ਦੇ ਸੱਚੇ ਅਤੇ ਦਰੁਸਤ ਮੰਨਿਆ ਜਾਵੇ, ਜਿਸ ਦੀ ਸਿਖਿਆ ਉਪਰ ਜ਼ਰਾ ਭੀ ਸ਼ਕ ਨਾਂ ਹੋਵੇ, ਧਾਰਮਕ ਦਸ਼ਾ ਵਿੱਚ ਉਸ ਦੀ ਆਗਿਆ ਸਭ ਤੋਂ ਵਧ ਪ੍ਰਮਾਨੀਕ ਹੋਵੇ।

## ਅਜੇਹਾ ਗੁਰੂ ਕੌਣ ਹੋ ਸੱਕਦਾ ਹੈ!

(੧) ਮੁਸਲਮਾਨ ਭਾਈ ਹਜ਼ਰਤ ਮੁਹੰਮਦ ਸਾਹਿਬ ਜੀ ਨੂੰ ਹੀ ਗੁਰੂ ਆਖ ਸੱਕਦੇ ਹਨ, ਕਿਉਂਕਿ ਉਸ ਦੀ ਆਖੀ ਕਲਾਮ ਨੂੰ ਉਹ ਰੱਬ ਦੀ ਕਲਾਮ ਸਮਝਦੇ ਹਨ, ਤੇ ਉਨ੍ਹਾਂ ਦਾ ਦਾਵਾ ਹੈ ਕਿ ਉਸ ਕਲਾਮ ਅਰਥਾਤ ਕੁਰਾਨ ਸ਼ਰੀਫ ਵਿੱਚ ਗਲਤੀ ਅਤੇ ਕਮੀ ਦਾ ਨਾਮ ਨਸ਼ਾਨ ਨਹੀਂ। ਬਸ ਉਹ ਮੁਹੰਮਦ ਸਾਹਿਬ ਯਾ ਉਸ ਦੇ ਕੁਰਾਨ ਸ਼ਰੀਫ ਦੇ ਅਗੇ ਅਪਣਾ ਮੰਨ ਵੇਚ ਸੱਕਦੇ ਹਨ ਤੇ ਇਹ ਕੈਹ ਸੱਕਦੇ ਹਨ ਕਿ ਏਥੇ ਜੋ ਭੀ ਹੁਕਮ ਆਇਆ ਹੈ, ਉਹ ਸਭ ਕੁਛ ਸਾਨੂੰ ਮਨਜ਼ੂਰ ਹੈ, ਉਸ ਤੋਂ ਬਿਨਾਂ ਉਹ ਕਿਸੇ ਹੋਰ ਪੀਰ, ਵਲੀ ਯਾ ਫਕੀਰ ਨੂੰ ਅਪਣਾ ਗੁਰੂ ਨਹੀਂ ਮੰਨ ਸਕਦੇ ਕਿਉਂਕਿ ਉਹ ਕਿਸੇ ਭਲੇ ਪੁਰਸ਼ ਦੀ ਗਲ ਓਥੋਂ ਤਕ ਹੀ ਮੰਨਣਗੇ ਜਿਥੋਂ ਤਕ ਉਸ ਦਾ ਕਥਨ ਹਜ਼ਰਤ

ਮੁਹੰਮਦ ਸਾਹਿਬ ਦੀ ਸਿਖਿਆ ਦੇ ਅਨੁਸਾਰ ਹੋਵੇ। ਜੇ ਕੋਈ ਮੁਸਲਮਾਨ ਆਖੇ ਕਿ ਮੈਂ ਅਮਕੇ ਫਕੀਰ ਯਾ ਪੀਰ ਨੂੰ ਗੁਰੂ ਮੰਨ ਬੈਠਾ ਹਾਂ, ਤਾਂ ਅਸੀਂ ਉਸ ਕੋਲੋਂ ਇਹ ਪੁੱਛਾਂਗੇ ਕਿ ਫਰਜ਼ ਕਰੋ ਜੇ ਉਸਦੀ ਤਾਲੀਮ ਮੁਹੰਮਦ ਸਾਹਿਬ ਦੀ ਸਿਖਿਆ ਦੇ ਅਨੁਸਾਰ ਨਾਂ ਹੋਵੇ, ਫੇਰ ਕੀ ਆਪ ਉਸ ਨੂੰ ਪ੍ਰਮਾਣੀਕ ਮੰਨੋਗੇ ? ਜੇ ਉਹ ਮੁਸਲਮਾਨ ਵੀਰ ਆਖੇ ਕਿ ਮੈਂ ਇਸ ਤਰਾਂ ਮੰਨਣ ਨੂੰ ਤਿਆਰ ਹਾਂ ਤਾਂ ਇਸ ਦੇ ਅਰਥ ਇਹ ਹੋਣਗੇ ਕਿ ਉਹ ਮੁਹੰਮਦ ਸਾਹਿਬ ਦੀ ਆਗਿਆ ਨੂੰ ਖੁਰੀ ਤੇ ਠੀਕ ੨ ਸੱਚੀ ਨਹੀਂ ਮੰਨਦਾ, ਕਿਉਂਕਿ ਜਿਥੇ ਉਸ ਦੇ ਅਪਣੇ ਮੰਨੇ ਹੋਏ ਪੀਰ ਦੀ ਆਗਿਆ ਤੇ ਮੁਹੰਮਦ ਸਾਹਿਬ ਦੀ ਸਿਖਿਆ ਦਾ ਫਰਕ ਪੈ ਜਾਵੇ ਉਥੇ ਓਹ ਮੁਹੰਮਦ ਸਾਹਿਬ ਦੇ ਹੁਕਮ ਨੂੰ ਪਿਛੇ ਸੁੱਟ ਦੇਵੇਗਾ, ਇਸ ਤਰਾਂ ਕਰਨ ਪਰ ਓਹ ਪੱਕਾ ਮੁਸਲਮਾਨ ਨਹੀਂ ਹੋ ਸਕਦਾ।

ਇਕ ਮੁਸਲਮਾਨ ਤਦ ਤਕ ਹੀ ਮੁਸਲਮਾਨ ਹੈ ਕਿ ਜਦ ਤਕ ਉਹ ਮੁਹੰਮਦ ਸਾਹਿਬ ਤੋਂ ਛੁੱਟ ਕਿਸੇ ਹੋਰ ਗੁਰੂ ਨੂੰ ਨਾਂ ਮੰਨੇ। ਇਸੇ ਤਰਾਂ ਇਕ ਈਸਾਈ ਤਦ ਤੋੜੀ ਹੀ ਈਸਾਈ ਹੈ ਕਿ ਜਦ ਤੀਕ ਉਹ ਹਜ਼ਰਤ ਈਸਾ ਤੋਂ ਛੁੱਟ ਕਿਸੇ ਹੋਰ ਨੂੰ ਗੁਰੂ ਨਾਂ ਮੰਨੇ। ਏਸੇ ਤਰਾਂ ਇਕ ਸਿੱਖ ਤਦ ਤੋੜੀ ਹੀ ਸਿੱਖ ਹੈ ਕਿ ਜਦ ਤਕ ਉਹ ਦਸ ਰੂਪ ਧਾਰੀ ਸਤਿਗੁਰ ਨਾਨਕ ਜੀ ਤੋਂ ਛੁੱਟ ਹੋਰ ਕਿਸੇ ਨੂੰ ਗੁਰੂ ਨਾਂ ਮੰਨੇ।

## ਇਕ ਹੋਰ ਦਲੀਲ

(੨) ਮੁਸਲਮਾਨਾਂ ਦਾ ਇਹ ਨਿਸਚਾ ਹੈ ਕਿ ਹਜ਼ਰਤ

ਮੁਹੰਮਦ ਸਾਹਿਬ ਨੇ ਕਈ ਇਕ ਓਹ ਗਲਾਂ ਰੱਬ ਵਲੋਂ ਲਿਆਕੇ ਦਸੀਆਂ ਕਿ ਜਿਨ੍ਹਾਂ ਦਾ ਉਸ ਤੋਂ ਪੈਹਿਲੇ ਸੰਸਾਰ ਨੂੰ ਕੋਈ ਪਤਾ ਨਹੀਂ ਸੀ (ਭਾਵੇਂ ਇਲਮ ਨਾਂ ਹੋਣ ਦੇ ਕਾਰਨ ਤੇ ਭਾਵੇਂ ਅਮਲ ਨਾਂ ਹੋਣ ਕਰਕੇ) ਉਹ ਨੇਕੀਆਂ ਸੰਸਾਰ ਦੇ ਕੰਮ ਨਹੀਂ ਆ ਰਹੀਆਂ ਸਨ। ਮੁਕਦੀ ਗਲ ਮਜ਼ੂਬ ਇਸਲਾਮ ਦੀ ਓਹ ਮਸ਼ੀਨਰੀ ਜੋ ਹਜ਼ਰਤ ਮੁਹੰਮਦ ਸਾਹਿਬ ਨੇ ਮੁਕੱਮਲ ਕੀਤੀ ਉਨ੍ਹਾਂ ਤੋਂ ਪਹਿਲਾਂ ਓਹ ਸੰਸਾਰ ਦੇ ਸਾਹਮਣੇ ਮੌਜੂਦਾ ਸੂਰਤ ਵਿਚ ਨਹੀਂ ਸੀ ਏਸੇ ਲਈ ਓਹ ਹਜ਼ਰਤ ਮੁਹੰਮਦ ਸਾਹਿਬ ਨੂੰ ਆਖਰੀ ਨਬੀ ਯਾ ਗੁਰੂ ਮੰਨ ਸਕਦੇ ਹਨ। ਸਿਖਾਂ ਦਾ ਭੀ ਇਹ ਹੀ ਨਿਸਚਾ ਹੈ ਕਿ ਖਾਲਸਾ ਧਰਮ ਦੀ ਜੇਹੜੀ ਸੂਰਤ ਦਸ ਗੁਰੂਆਂ ਨੇ ਸਾਡੇ ਪੇਸ਼ ਕੀਤੀ, ਉਸ ਤੋਂ ਪਹਿਲੇ ਸੱਚਾ ਧਰਮ ਇਸ ਮੁਕੰਮਲ ਹਾਲਤ ਵਿਚ ਦੁਨੀਆਂ ਪਰ ਨਹੀਂ ਸੀ। ਹੈ ਵੀ ਠੀਕ, ਜੇ ਮੁਸਲਮਾਨ ਭਾਈ ਇਹ ਦਾਵਾ ਨਾਂ ਕਰਨ ਕਿ ਮਹਾਤਮਾ ਮੁਹੰਮਦ ਸਾਹਿਬ ਤੋਂ ਪਹਿਲਾ ਧਰਮ ਵਿਚ ਕੋਈ ਕਮੀ ਬਾਕੀ ਸੀ ਤਾਂ ਉਨ੍ਹਾਂ ਉਪਰ ਸਵਾਲ ਹੋ ਸਕਦਾ ਹੈ ਕਿ ਜੇ ਧਰਮ ਪਹਿਲੇ ਹੀ ਪੂਰੀ ਅਤੇ ਠੀਕ ਹਾਲਤ ਵਿਚ ਪ੍ਰਗਟ ਹੋ ਚੁਕਿਆ ਸੀ ਤਾਂ ਸ੍ਰੀ ਮੁਹੰਮਦ ਸਾਹਿਬ ਦੇ ਨਵੇਂ ਪੈਗੰਬਰ ਹੋਣ ਦੀ ਕੀ ਲੋੜ ਪਈ ਤੇ ਉਨ੍ਹਾਂ ਨੇ ਕਿਉਂ ਇਕ ਨਵਾਂ ਧਰਮ ਸਾਜਿਆ ? ਇਹ ਹੀ ਪ੍ਰਸ਼ਨ ਈਸਾਈਆਂ ਅਤੇ ਸਿਖਾਂ ਆਦ ਪਰ ਭੀ ਹੋ ਸਕਦਾ ਹੈ, ਬਸ ਹਰ ਇਕ ਧਰਮ ਵਾਲੇ ਨੂੰ ਇਹ ਮੰਨਣਾ ਪੈਂਦਾ ਹੈ ਕਿ ਸਾਡੇ ਇਸ ਪੰਥ ਦੇ ਪ੍ਰਗਟ ਹੋਣ ਤੋਂ ਪਹਿਲਾਂ ਦੁਨੀਆਂ ਦੇ

ਸਾਹਮਣੇ ਧਰਮ ਅਸਲ ਸੂਰਤ ਵਿਚ ਪੇਸ਼ ਨਹੀਂ ਹੋਇਆ ਸੀ।

ਮੁਕਦੀ ਗਲ ਹੁਣ ਜੇ ਕੋਈ ਮੁਸਲਮਾਨ ਇਸਲਾਮ ਦਾ ਪ੍ਰਚਾਰ ਕਰੇ ਤਾਂ ਉਹ ਓਸੇ ਨਿਸਚੇ ਦਾ ਪ੍ਰਚਾਰ ਕਰੇਗਾ ਕਿ ਜੋ ਮਹਾਤਮਾ ਮਹੰਮਦ ਸਾਹਿਬ ਸੰਸਾਰ ਨੂੰ ਦਸ ਗਏ, ਏਸੇ ਤਰ੍ਹਾਂ ਇਕ ਸਿਖ ਉਸੇ ਸਿਖੀ ਦਾ ਪ੍ਰਚਾਰ ਕਰੇਗਾ ਕਿ ਜੇਹੜੀ ਸਿਖੀ ਦਸੋਂ ਗੁਰੂ ਦੁਨੀਆਂ ਦੇ ਸਾਹਮਣੇ ਰੱਖ ਗਏ, ਇਸ ਲਈ ਸਿੱਖ ਅਪਨੇ ਦਸਾਂ ਗੁਰੂਆਂ ਨੂੰ, ਮੁਸਲਮਾਨ ਭਾਈ ਮਹਾਤਮਾ ਮੁਹੰਮਦ ਸਾਹਿਬ ਨੂੰ ਆਪੋ ਅਪਨਾ ਸਤਿਗੁਰੁ ਆਖ ਸਕਦੇ ਹਨ, ਇਸ ਪਰ ਗੁਰਵਾਕ ਭੀ ਹੈ ਕਿ:—

"ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ
ਗੁਪਤੁ ਨਾਮੁ ਪ੍ਰਗਾਝਾ ॥"

(ਰਾਗ ਜੈਤਸਿਰੀ ਮ: ੪ ਅੰਗ ੫)

ਅਰਥਾਤ ਮੈਂ ਸਦਕੇ ਹਾਂ ਅਪਨੇ ਗੁਰੂ ਤੋਂ ਕਿ ਜਿਸਨੇ ਗੁਪਤ ਨਾਮ ਨੂੰ ਪ੍ਰਗਟ ਕੀਤਾ।

ਨਾਮ ਦਾ ਅਰਥ ਏਥੇ ਕੇਵਲ ਰੱਬ, ਰਾਮ, ਵਾਹਿਗੁਰੂ, ਆਦਿ ਲਫਜ਼ਾਂ ਉਪਰ ਹੀ ਖਤਮ ਨਹੀ, ਕਿਉਂਕਿ ਇਹ ਲਫਜ਼ ਤਾਂ ਗੁਰੂ ਯਾਂ ਪੈਗੰਬਰ ਦੀ ਸਿਖਿਆ ਤੋਂ ਪਹਿਲੇ ਭੀ ਮੌਜੂਦ ਹੁੰਦੇ ਹਨ।

ਹਰ ਇਕ ਮਹਾਤਮਾ ਓਸੇ ਜ਼ਬਾਨ ਤੇ ਉਨ੍ਹਾਂ ਲਫਜ਼ਾਂ ਦੁਆਰਾ ਹੀ ਲੋਕਾਂ ਨੂੰ ਸਮਝਾਉਂਦਾ ਹੈ ਕਿ ਜਿਸ ਨੂੰ ਉਹ ਸਮਝ ਸਕਦੇ ਹੋਣ, ਸੋ ਸਿੱਧ ਹੋਇਆ ਕਿ ਉਪਦੇਸ਼ ਕਰਤਾ ਦੇ ਉਪਦੇਸ਼ ਤੋਂ ਪਹਿਲੇ ਹੀ ਉਹ ਲਫਜ਼ ਜੋ ਉਸ ਨੇ ਵਰਤੇ, ਸੰਸਾਰ ਵਿੱਚ ਮੌਜੂਦ ਸਨ।

ਏਥੇ ਨਾਮ ਦਾ ਅਰਥ ਹੈ "ਸਾਰੀ ਦੀ ਸਾਰੀ ਧਾਰਮਕ ਸਿਖਿਆ ਅਤੇ ਸਾਰੇ ਦਾ ਸਾਰਾ ਰੱਬੀ ਗਿਆਨ ਅਤੇ ਉਸ ਨੂੰ ਵਰਤਨ ਤੇ ਪ੍ਰਚਾਰ ਕਰਨਦੇ ਸਾਰੇ ਸਾਧਨ।" ਗਿਆਨ ਤੋਂ ਉਹ ਗਿਆਨ ਮੁਰਾਦ ਹੈ ਕਿ ਜਿਸਦਾ ਤਅੱਲਕ ਮਾਨੁੱਖ ਦੇਛੁਟਕਾਰੇ ਤੇ ਮੁਕਤੀ ਅਤੇ ਸੰਸਾਰ ਦੀ ਸਾਂਝੀ ਭਲਾਈ ਨਾਲ਼ ਹੋਵੇ*।

ਬੱਸ ਇਸ ਤੋਂ ਸਿੱਧ ਹੋਇਆ, ਕਿ ਸਿੱਖੀ ਨੂੰ ਸੰਸਾਰ ਵਿੱਚ ਪ੍ਰਗਟ ਕਰਨ ਵਾਲੇ ਦਸ ਗੁਰੂ ਹੀ ਸਿੱਖਾਂ ਦੇ ਗੁਰੂ ਹਨ, ਹੁਣ ਜੇ ਕੋਈ ਸਿਖ ਧਰਮ ਦਾ ਪ੍ਰਚਾਰ ਕਰੇ, ਉਹ ਨਵੀਂ ਕਾਢ ਕੋਈ ਨਹੀਂ ਕੱਢ ਰਿਹਾ, ਸਗੋਂ ਸਤਿਗੁਰਾਂ ਦੀ ਪ੍ਰਗਟ ਕੀਤੀ ਸਿੱਖੀ ਦਾ ਪ੍ਰਚਾਰ ਕਰ ਰਿਹਾ ਹੈ, ,ਇਸ ਲਈ ਉਹ ਪ੍ਰਚਾਰਕ ਭਾਈ ਸਿੱਖਾਂ ਦਾ ਸਤਿਗੁਰੂ ਨਹੀਂ ਹੋ ਸਕਦਾ, ਜੇ ਕੋਈ ਸੱਜਣ ਅਜੇਹਾ ਪ੍ਰਚਾਰ ਕਰ ਰਿਹਾ ਹੈ ਤਾਂ ਉਹ ਤੇ ਉਸ ਦੇ ਪਿਛਲੱਗ ਸਿੱਖ ਪੰਥ ਤੋਂ ਖਾਰਜ ਹਨ।

## ਸ਼ਖਸੀ ਗੁਰੂਡੰਮ ਤੋਂ ਜੱਥੇ-ਬੰਦੀ ਨੂੰ ਖਤਰਾ

(੩) ਇਕ ਪੰਥ ਦਾ ਗੁਰੂ ਭੀ ਇਕੋ ਹੀ ਹੋ ਸਕਦਾ ਹੈ, ਜੇ ੩੦ ਲੱਖ ਸਿੱਖ ਇਕ ਥਾਂ ਇਕੱਠੇ ਹੋਕ ਬੈਠ ਜਾਵਣ, ਤੇ ਅਪਨੇ ੨ ਦਿਲ ਵਿੱਚ ਹਰ ਇਕ ਸਿੱਖ ਇਹ ਨਿਸ਼ਚ,

---

*ਇਸ ਨਾਮ ਪਦ ਦੇ ਮੁਤਅੱਲਕ ਜੇ ਬਹੁਤ ਕੁਛ ਵੇਖਨਾ ਹੋਵੇ ਤਾਂ ਦਾਸ ਦੀ ਲਿਖੀ ਹੋਈ 'ਟੀਕਾ ਨਿੱਤ ਨੇਮਾ ਦੀ ਤੀਜੀ ਐਡੀਸ਼ਨ" ਵਿਚੋਂ "ਸਾਚਾ ਸਾਹਿਬ ਸਾਚ ਨਾਇ।' ਤੇ "ਅਸੰਖ ਨਾਵ ਅਸੰਖ ਥਾਵ।" ਆਦਿ ਪਉੜੀਆਂ ਦਾ ਪੂਰਾ ਅਰਥ ਪ੍ਰਮਾਰਥ ਦੇਖ ਲੈਣਾ।

ਕਰ ਲਵੇ ਕਿ ਦਸ ਰੂਪ ਧਾਰੀ ਗੁਰ ਨਾਨਕ ਜੀ ਮੇਰੇ ਗੁਰੂ ਹਨ, ਅਤੇ ਹੁਣ ਉਨ੍ਹਾਂ ਦੀ ਥਾਂ ਗੁਰੂ ਗ੍ਰੰਥ ਸਾਹਿਬ ਯਾ ਗੁਰਬਾਣੀ ਹੈ ਤੇ ਉਸਦੇ ਵੀਚਾਰ ਅਨੁਸਾਰ ਪ੍ਰਚਾਰ ਕਰਨ ਵਾਲਾ ਪੰਥ ਹੈ। ਇਸ ਲਈ ਏਥੋਂ ਜੋ ਫੈਸਲਾ ਹੋਵੇਗਾ ਸੋ ਮੰਨਨ ਦੇ ਯੋਗ ਹੈ। ਇਸ ਤਰ੍ਹਾਂ ਸਾਰੇ ਝਗੜੇ ਨਿਬੜ ਸੱਕਦੇ ਹਨ, ਪਰ ਜੇ ਹਰ ਇਕ ਸਿੱਖ ਦਾ ਵਖੋ ਵਖਰਾ ਗੁਰੂ ਹੋਵੇ ਤਾਂ "ਜਿਤਨੇ ਗੁਰੂ ਉਤਨੇ ਹੀ ਰਸਤੇ।"

ਇਕ ਗੁਰੂ ਆਖੇਗਾ ਆਰਤੀ ਕਰੋ, ਦੂਜਾ ਆਖੇਗਾ ਨਾ ਕਰੋ, ਇਕ ਕਹੇਗਾ ਮਾਸ ਖਾਓ, ਦੂਜਾ ਨਾਂ ਖਾਨ ਪਰ ਜ਼ੋਰ ਦੇਵੇਗਾ ਤੇ ਹਰ ਇਕ ਸਿੱਖ ਲਈ ਅਪਨੇ ੨ ਗੁਰੂ ਦਾ ਹੁਕਮ ਅਟੱਲ ਹੋਵੇਗਾ, ਬਸ ਜੇ ਸਾਰੇ ਸਿੱਖਾਂ ਨੂੰ ਇਕ ਕੌਮ ਯਾਂ ਇਕ ਪੰਥ ਬਨਾਉਣਾ ਹੈ ਤੇ ਇਨ੍ਹਾਂ ਨੂੰ ਕਿਸੇ ਜਥੇਬੰਦੀ ਯਾ (Organization) ਵਿੱਚ ਰਖਨਾ ਹੈ ਤਾਂ ਲਾਜ਼ਮੀ ਗੱਲ ਹੈ ਕਿ ਇਨ੍ਹਾਂ ਦਾ ਗੁਰੂ ਉਕਤ ਲਿਖੇ ਅਨੁਸਾਰ ਗੁਰ ਨਾਨਕ ਹੀ ਹੋਵੇ। ਅੱਜ ਕੱਲ ਸਿੱਖ ਪੰਥ ਦੀ ਜਥੇ ਬੰਦੀ ਟੁਟਨ ਦਾ ਇਹ ਹੀ ਕਾਰਨ ਹੈ ਕਿ ਲੋਕੀ ਅਲੈਹਦਾ ੨ ਗੁਰੂ ਮੰਨ ਬੈਠੇ ਹਨ, ਇਕ ਨਿਰੰਕਾਰੀ ਸੱਜਨ ਇਕ ਨਾਮ ਧਾਰੀ ਭਰਾ ਨੂੰ ਦੂਜੇ ਪੰਥ ਯਾ ਫਿਰਕੇ ਦਾ ਮੈਂਬਰ ਸਮਝਦਾ ਹੈ ਕਿਉਂਕਿ ਉਨ੍ਹਾਂ ਦੋਹਾਂ ਦੇ ਗੁਰੂ ਵਖੋ ਵਖਰੇ ਹਨ, ਇਸ ਤਰ੍ਹਾਂ ਹੋਰ ਅਨੇਕਾਂ ਸੱਜਣ ਹਨ, ਜੋ ਅਪਣਾ ੨ ਅਲੈਹਦਾ ਗੁਰੂ ਰੱਖਦੇ ਹਨ। ਅੱਜ ਕੱਲ ਸਿੰਘ ਸਭਾ ਦੇ ਦਾਇਰੇ ਵਿੱਚ ਭੀ ਕਈਕ੍ ਸੱਜਣ ਹਨ, ਜੋ ਅਪਣੀ ਗੁਰਿਆਈ ਦਾ ਦਾਵਾ ਖੁਲ੍ਹਕੇ ਤਾਂ ਨਹੀਂ ਕਰਦੇ, ਪਰ ਅਪਨੇ ਆਪ ਨੂੰ ਲੋਕਾਂ ਦਾ ਉਧਾਰ

ਕਰਤਾ, ਤੇ ਵਾਹਿਗੁਰੂ ਵੱਲੋਂ ਪੂਰਾ ਜ਼ਿੰਮੇਵਾਰ ਤੇ ਅੰਧਨੀ ਕਲਾਮ ਨੂੰ ਰੱਬ ਦੀ ਕਲਾਮ ਜ਼ਰੂਰ ਮੰਨਦੇ ਹਨ ਤੇ ਉਹਨਾਂ ਦੇ ਚੇਲੇ ਭੀ ਉਹਨਾਂ ਨੂੰ ਇਸੇਤਰਾਂ ਹੀ ਸਮਝਦੇ ਹਨ।

ਇਸ ਗੁਰੂਡੰਮ ਦੀ ਹਨੇਰੀ ਨਾਲ ਪੰਥ ਖਿੰਡਦਾ ਜਾ ਰਿਹਾ ਹੈ, ਉਹ ਸਿੱਖ ਬੜਾ ਹੀ ਮਨਮੁਖ ਹੈ ਜੋ ਇਹ ਕੈਹ ਦੇਵੇ ਕਿ ਅਮਕੇ ਸੰਤ ਯਾ ਫਲਾਨੇ ਭਾਈ ਸਾਹਿਬ ਜੋ ਵੀ ਕੁਝ ਆਖਣ ਉਹ ਅਲਾਹੀ ਕਲਾਮ ਹੈ ਤੇ ਉਸ ਵਿੱਚ ਜ਼ਰਾ ਭਰ ਇਤਰਾਜ਼ ਕਰਨਾ ਭੀ ਕੁਫਰ ਹੈ।

ਇਹ ਸੱਚ ਹੈ ਕਿ ਬਜ਼ੁਰਗਾਂ ਦੀ ਕਦਰ ਕਰੋ, ਪਰ ਉਨ੍ਹਾਂ ਦੀ ਗੱਲ ਨੂੰ ਆਮ ਸਮਝ (Common Sense) ਤੇ ਗੁਰਬਾਣੀ ਦੀ ਘਸਵੱਟੀ ਉਪਰ ਜ਼ਰੂਰ ਪਰਖ ਲਓ।

## ਕੁਝ ਏਤਰਾਜ਼

ਕਈ ਭੋਲੇ ਭਾਲੇ ਸੱਜਣ ਪੁੱਛਿਆ ਕਰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਖੁਦ ਨਹੀਂ ਬੋਲਦੇ, ਇਸ ਲਈ ਉਹ ਕਿਸ ਤਰ੍ਹਾਂ ਗੁਰੂ ਹੋ ਸੱਕਦੇ ਹਨ। ਉਹਨਾਂ ਭੋਲੇ ਭ੍ਰਾਵਾਂ ਨੂੰ ਸੋਚ ਲੈਣਾ ਚਾਹੀਦਾ ਹੈ ਕਿ ਸਿਰਫ ਬੋਲਨ ਵਾਲਾ ਹੀ ਗੁਰੂ ਨਹੀਂ ਹੋ ਜਾਂਦਾ, ਕਿਉਂਕਿ ਆਦਮੀ, ਪਸ਼ੂ, ਪੰਖੇਰੂ ਫੋਨੋਂਗ੍ਰਾਫ ਆਦਿ ਬਾਜੇ ਤੇ ਰੇਲ, ਜਹਾਜ਼ ਆਦਿ ਦੇ ਅਨੇਕਾਂ ਇੰਜਨ ਅਨੇਕ ਕਿਸਮ ਦੀਆਂ ਬੋਲੀਆਂ ਬੋਲ ਰਹੇ ਹਨ ਕੀ ਉਨ੍ਹਾਂ ਵਿੱਚੋਂ ਕਿਸੇ ਨੂੰ ਗੁਰੂ ਕਿਹਾ ਜਾ ਸਕਦਾ ਹੈ ? ਇਹ ਦਲੀਲ ਓਹੋ ਜੇਹੀ ਰੱਦੀ ਦਲੀਲ ਹੈ ਕਿ ਜਿਸ ਤਰਾਂ ਨਾਸਤਕ ਆਖਿਆ ਕਰਦੇ ਹਨ ਕਿ ਰੱਬ ਨਾਂ ਬੋਲਦਾ ਹੈ ਨਾਂ ਦਿਸਦਾ ਹੈ,

ਨਾਂ ਆਪ ਆਕੇ ਸਾਨੂੰ ਰੋਟੀ ਤੇ ਪਾਣੀ ਦਿੰਦਾ ਹੈ ਫੇਰ ਅਸੀ ਉਸ ਨੂੰ ਕਿਸ ਤਰਾਂ ਦਾਤਾ ਅਤੇ "ਸਰਬ ਕਲਾ ਸਮਰਥ" ਮੰਨੀਏ ?

ਪਿਆਰੇ ਸੱਜਨੋਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਸੀਂ ਇਸ ਲਈ ਗੁਰੂ ਆਖਦੇ ਹਾਂ ਕਿ ਸੱਚੇ ਤੇ ਪੂਰਨ ਗਿਆਨ ਦੀ ਸਾਡੇ ਲਈ ਇਹ ਇਕ (Athority) ਅਰਥਾਤ ਪ੍ਰਮਾਣੀਕ ਧਰਮ ਪੁਸਤਕ ਹੈ ਇਸਦੇ ਪ੍ਰਚਾਰ ਹਿਤ ਖਾਲਸਾ ਪੰਥ ਮੌਜੂਦ ਹੈ, ਇਸ ਲਈ ਪੰਥ ਨੂੰ ਗੁਰੂ ਪੰਥ ਯਾ ਗੁਰੂ ਦੀ ਥਾਂ ਮੰਨਿਆਂ ਜਾਂਦਾ ਹੈ, ਪਰ ਪੰਥ ਓਥੋਂ ਤੋੜੀ ਹੀ ਗੁਰੂ ਪੰਥ ਹੈ ਕਿ ਜਿਥੋਂ ਤਕ ਇਹ ਗੁਰਬਾਣੀ ਯਾ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਹੋਵੇ । ਗੁਰੂ ਗ੍ਰੰਥ ਅਤੇ ਪੰਥ ਦਸ ਗੁਰਾਂ ਦੀ ਥਾਂ ਕਿਸ ਤਰਾਂ ਹਨ ? ਇਸਦਾ ਵਿਚਾਰ ਅਗੇ ਚਲਕੇ ਹੋਵੇਗਾ, ਪਰ ਇਹ ਚੇਤੇ ਰੱਖ ਲਓ ਕਿ ਕਿਸੀ ਇਕ ਸਿੱਖ ਦਾ ਨਾਮ ਗੁਰੂ ਇਸ ਕਰਕੇ ਕਦੇ ਨਹੀਂ ਹੋ ਸਕਦਾ ਕਿ ਓਹ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਭਾਵ ਸਮਝਾ ਰਿਹਾ ਹੈ ਇਸ ਤਰਾਂ ਬਾਣੀ ਦਾ ਪ੍ਰਚਾਰ ਕਰਨ ਵਾਲੇ ਅਨੇਕ ਗਿਆਨੀ, ਉਪਦੇਸ਼ਕ ਤੇ ਰਾਗੀ ਆਦਿ ਹਨ, ਆਪ ਕਿਸ ਕਿਸ ਨੂੰ ਗੁਰੂ ਮੰਨੋਗੇ ? ਅਸੀਂ ਨਿੱਤ ਨਵੇਂ ਦਿਨ ਵਿਦਵਾਨਾਂ ਦੇ ਵਿਚਾਰ ਸੁਣਦੇ ਹਾਂ ਉਨ੍ਹਾਂ ਵਿਚ ਕਈ ਕਿਸਮ ਦੇ ਵਾਧੇ-ਘਾਟੇ ਹੁੰਦੇ ਹਨ ਫੇਰ ਉਨ੍ਹਾਂ ਨੂੰ ਆਮ ਸਮਝ ਦੀ ਤੱਕੜੀ ਉੱਪਰ ਤੋਲ ਕੇ ਦੇਖਦੇ ਹਾਂ ਕਿ ਇਨ੍ਹਾਂ ਵਿਚੋਂ ਗੁਰਬਾਣੀ ਦੇ ਅਨੁਸਾਰ ਕੌਣ ਹੈ ਇਸਤਰਾਂ ਕਈ ਗਲਾਂ ਉਨ੍ਹਾਂ ਦੀਆਂ ਛੱਡਦੇ ਹਾਂ, ਤੇ ਕਈ ਰੱਖਦੇ ਹਾਂ ।

ਕਈ ਭਰਾ ਆਖਿਆ ਕਰਦੇ ਹਨ ਕਿ ਗੁਰਬਾਣੀ

ਦਵਾਈ ਹੈ ਤੇ ਇਸਨੂੰ ਵਰਤਨ ਲਈ ਹਕੀਮ ਦੀ ਅਰਥਾਤ ਕਿਸੇ ਹੋਰ ਗੁਰੂ ਦੀ ਲੋੜ ਹੈ, ਉਹ ਭਰਾ ਚੇਤੇ ਰੱਖਨ, ਕਿ ਦਵਾਈ ਅਪਨੇ ਆਪ ਪ੍ਰਮਾਨੀਕ ਨਹੀਂ ਹੁੰਦੀ । ਇਕ ਚੀਜ਼ ਨੂੰ ਅੱਜ ਤਕ ਅਸੀਂ ਦਵਾਈ ਸਮਝਦੇ ਹੋਈਏ। ਪਰ ਜੇ ਇਕ ਲਾਇਕ ਹਕੀਮ ਕਹਿ ਦੇਵੇ ਕਿ ਇਹ ਬੂਟੀ ਰੋਗ ਪੈਦਾ ਕਰਨ ਵਾਲੀ ਹੈ, ਅਸੀਂ ਉਸੇ ਵੇਲੇ ਹਕੀਮ ਜੀ ਦੀ ਆਗਿਆ ਮੰਨ ਕੇ ਉਕਤ ਦਵਾਈ ਨੂੰ ਘਰੋਂ ਬਾਹਿਰ ਸੁਟ ਦਿਆਂਗੇ, ਪਰ ਕੀ ਕਿਸੇ ਸਾਧ ਸੰਤ ਯਾ ਗਿਆਨੀ ਦੇ ਆਖੇ ਗੁਰਬਾਨੀ ਨੂੰ ਭੀ ਛੱਡ ਸਕਦੇ ਹਾਂ। ਨਹੀਂ ਸਗੋਂ ਗੁਰਬਾਨੀ ਤੋਂ ਵਿਰੁੱਧ ਹੋਣ ਵਾਲੇ ਨੂੰ ਧੱਕੇ ਮਾਰਾਂਗੇ । ਇਸ ਲਈ ਏਥੇ ਦਵਾਈ ਵਾਲਾ ਬਿਖਮ ਦ੍ਰਿਸ਼ਟਾਂਤ ਨਹੀਂ ਘਟ ਸਕਦਾ। ਇਹ ਪਿੱਛੇ ਦਸਿਆ ਹੀ ਜਾ ਚੁਕਾ ਹੈ, ਕਿ ਪ੍ਰਚਾਰਕਾਂ ਦੀ ਲੋੜ ਜ਼ਰੂਰ ਹੈ ਪਰ ਉਨ੍ਹਾਂ ਨੂੰ ਗੁਰੂ ਨਹੀਂ ਕਿਹਾ ਜਾ ਸਕਦਾ। ਇਕ ਸਜਨ ਨੇ ਦਲੀਲ ਦਿਤੀ ਸੀ, ਕਿ ਜਿਸ ਤਰਾਂ ਕਿਸੇ ਇਕ ਖਾਨਦਾਨ ਦਾ ਇਕ ਵੱਡਾ ਬਜ਼ੁਰਗ ਹੁੰਦਾ ਹੈ, ਭਾਵੇਂ ਸਾਰਾ ਕੋੜਮਾ ਉਸੇ ਦੀ ਸੰਤਾਨ ਹੁੰਦਾ ਹੈ, ਪਰ ਉਸ ਦੇ ਪੁਤ, ਪੋਤ੍ਰੇ, ਪੜੋਤ੍ਰੇ ਭੀ ਤਾਂ ਅਪਨੇ ੨ ਬਾਲ ਬਚਿਆਂ ਦੇ ਪਿਤਾ ਹੁੰਦੇ ਹਨ ਏਸੇ ਤਰਾਂ ਦਸੇ ਗੁਰੂ ਸਭ ਦੇ ਵੱਡੇ ਹਨ, ਤੇ ਪਿਛੋਂ ਹੁਣ ਹਰ ਇਕ ਸਿੱਖ ਅਪਨੇ ਅਪਨੇ ਚੇਲੇ ਬਣਾ ਸਕਦਾ ਹੈ, ਅਰਥਾਤ ਉਹ ਸੰਪ੍ਰਦਾਈ ਗੁਰੂ ਹਨ ਪਰ ਅਪਨੇ ੨ ਗੁਰੂ ਸਾਡੇ ਵਖਰੇ ਹਨ, ਜਿਸ ਤਰਾਂ ਇਕ ਦਰਯਾ ਵਿਚੋਂ ਕਈ ਨੈਹਰਾ ਨਿਕਲਦੀਆਂ ਹਨ, ਤੇ ਉਨ੍ਹਾਂ ਨੈਹਰਾਂ ਵਿਚੋਂ ਭੀ ਅਗੋ ਕਈ ਇਕੋ ਛੋਟੇ ੨ ਸੂਏ ਕੱਸੀਆਂ ਚਲਦੀਆਂ ਹਨ । ਭਾਵੇਂ

ਸਭ ਦਾ ਮੰਮਬਾ ਇਕ ਦਰਯਾ ਹੈ, ਪਰ ਇਸ ਵਿੱਚ ਸ਼ੱਕ ਨਹੀਂ ਕਿ ਹਰ ਇਕ ਕੱਸੀ ਉਸ ਨੈਹਰ ਦੇ ਅਧੀਨ ਹੈ, ਕਿ ਜਿਸ ਵਿਚੋਂ ਉਹ ਖ਼ੁਦ ਨਿਕਲੀ। ਇਸ ਦਾ ਉਤ੍ਰ ਹੇਠ ਲਿਖੇ ਅਨੁਸਾਰ ਹੈ। ਤਅੱਲਕ ਦੋ ਕਿਸਮ ਦਾ ਹੁੰਦਾ ਹੈ, ਇਕ (Direct) ਤੇ ਦੂਜਾ (Indirect) ਅਰਥਾਤ ਇਕ ਸਿੱਧਾ ਆਪਸ ਵਿੱਚੀ ਤੇ ਇਕ ਕਿਸੇ ਦੂਜੇ ਦਵਾਰਾ। ਜਿਸ ਤਰਾਂ ਪਿਤਾ ਪੁਤ੍ਰ ਦਾ ਤਅੱਲਕ ਆਪਸ ਵਿਚੀ ਆਮੋ ਸ੍ਹਾਮਣੇ ਹੈ, ਪਰ ਪੋਤ੍ਰੇ ਤੇ ਦਾਦੇ ਦਾ ਤਅਲਕ ਕਿਸੇ ਹੋਰ ਵਸੀਲੇ ਕਰਕੇ ਹੈ ਕਿਉਂਕਿ ਜੇ ਧਰਮ ਸਿੰਘ ਦੇ ਪੁਤ੍ਰ ਚੰਦਾ ਸਿੰਘ ਦੇ ਘਰ ਨੰਦ ਸਿੰਘ ਨਾਂ ਜੰਮਦਾ, ਤਾਂ ਉਹ ਕਦੇ ਧਰਮ ਸਿੰਘ ਦਾ ਪੋਤਾ ਨਾਂ ਕਹਾਉਂਦਾ, ਬਸ ਧਰਮ ਸਿੰਘ ਤੇ ਨੰਦ ਸਿੰਘ ਦਾ ਤਅਲਕ ਚੰਦਾ ਸਿੰਘ ਦ ਕਾਰਨ ਹੈ, ਚੰਦਾ ਸਿੰਘ, ਨੰਦ ਸਿੰਘ ਦਾ ਬਾਪ ਤੇ ਧਰਮ ਸਿੰਘ ਦਾ ਪੁੱਤ੍ਰ ਹੈ। ਦਰਯਾ ਨਾਲ ਸੂਏ, ਕਸੀਆਂ ਦਾ, ਤੇ ਖਾਨਦਾਨ ਦੇ ਵਡੇ ਬਜ਼ੁਰਗ ਨਾਲ ਪੋਤੇ ਪੜੋਤਿਆਂ ਦਾ ਤਅੱਲਕ ਸਦਾ ਲਈ ਕਿਸੇ ਹੋਰ ਦੂਜੇ ਦੇ ਆਸਰੇ ਹੁੰਦਾ ਹੈ, ਪਰ ਸਾਡਾ ਤੇ ਸਤਿਗੁਰਾਂ ਦਾ ਤਅੱਲਕ ਆਮ੍ਹੋ ਸਾਹਮਣੇ ਹੈ। ਨੰਦ ਸਿੰਘ ਦਾ ਦਾਦਾ ਧਰਮ ਸਿੰਘ ਤਦੋਂ ਹੀ ਹੈ ਜੇ ਓਹ ਚੰਦਾ ਸਿੰਘ ਦਾ ਪਿਉ ਹੈ, ਇਕ ਕੱਸੀ ਵਿੱਚ ਦਰਯਾ ਦਾ ਪਾਣੀ ਤਦ ਹੀ ਆਵੇਗਾ ਜਦ ਕਿ ਨੈਹਰ ਦਰਯਾ ਤੋਂ ਪਾਣੀ ਲੈਕੇ ਕਸੀ ਨੂੰ ਦੇਵੇਗੀ। ਪਰ ਸਿੱਖਾਂ ਵਿਚ ਇਹ ਨਹੀ ਕਿ ਮੈਂ ਗੁਰੂ ਗ੍ਰੰਥ ਸਾਹਿਬ ਨੂੰ ਤਦ ਹੀ ਮੰਨਾਂਗਾ ਜੇ ਫਲਾਣਾ ਸੰਤ ਆਖੇ, ਸਗੋਂ ਬਾਣੀ ਦਾ ਜੋ ਤਅੱਲਕ ਉਸ ਸੰਤ ਨਾਲ ਹੈ ਓਹ ਹੀ ਸਾਡੇ ਨਾਲ। ਜੇ ਓਹ ਬਾਣੀ ਤੋਂ ਬੇਮੁਖ ਭੀ ਹੋ ਜਾਵੇ

ਤਾਂ ਭੀ ਅਸੀ ਬਾਣੀ ਨੂੰ ਮੰਨੀ ਜਾਵਾਂਗੇ।

ਹੋਰ ਸੋਚ ਲਉ, ਜੇ ਨੈਹਰ ਸੁਕ ਜਾਵੇ, ਤਾਂ ਉਸ ਵਿਚੋਂ ਨਿਕਲਣ ਵਾਲੇ ਸੂਏ ਕਸੀਆਂ ਆਪੇ ਸੁਕ ਜਾਨਗੇ। ਦੂਜੀ ਤਰਫ ਖਿਆਲ ਕਰ ਲਉ, ਕਿ ਇਕ ਸਜਨ ਦੀ ਪ੍ਰੇਰਣਾ ਨਾਲ ਅਸੀ ਸਿਖ ਬਣ ਜਾਂਦੇ ਹਾਂ। ਜੇ ਉਹ ਕੱਲ੍ਹ ਨੂੰ ਬੇਮੁਖ ਹੋ ਜਾਵੇ ਤਾਂ ਕੀ ਅਸੀ ਭੀ ਸਿਖੀ ਛੱਡ ਦਿਆਂਗੇ ਨਹੀਂ ਹਰਗਿਜ਼ ਨਹੀਂ। ਅਰਥਾਤ ਉਸਦੇ ਸੁਕਨ ਕਰਕੇ ਅਸੀ ਨਹੀਂ ਸੁਕਦੇ। ਉਸਦੇ ਸਿਖ ਰੈਹਣ ਦੀ ਹਾਲਤ ਵਿਚ ਭੀ ਇਹ ਹੋ ਸਕਦਾ ਹੈ ਕਿ ਅਸੀ ਉਸ ਤੋਂ ਹਜ਼ਾਰ ਗੁਣਾ ਵਧੀਕ ਚੰਗੇ ਸਿਖ ਬਣ ਜਾਈਏ। ਇਹ ਜ਼ਰੂਰੀ ਨਹੀਂ, ਕਿ ਨੈਹਰ ਦੇ ਸੂਇਆ ਕਸੀਆਂ ਦੀ ਤਰਾਂ ਅਸੀਂ ਸਿਖੀ ਦਾ ਪਾਣੀ ਉਤਨਾ ਹੀ ਲੈ ਸਕੀਏ ਕਿ ਜਿਤਨਾਕੁ ਸਾਨੂੰ ਸਿਖੀ ਵਿਚ ਲੈ ਆਉਣ ਵਾਲੇ ਸੱਜਨ ਨੇ ਲਿਆ ਹੈ। ਬੱਸ, ਏਥੇ ਨੈਹਰ ਜਾਂ ਖਾਨਦਾਨ ਆਦਿ ਦੀਆਂ ਮਸਾਲਾਂ ਨਹੀਂ ਘੱਟ ਸਕਦੀਆਂ। ਇਹ ਨਜ਼ਾਰਾ ਤਾਂ ਭੌਰਿਆਂ ਵਾਲਾ ਹੈ। ਇਕ ਫੁਲਾਂ ਦੇ ਬਗੀਚੇ ਪਰ ਭੌਰੇ ਇੱਕ ਦੂਜੇ ਨੂੰ ਦੇਖਕੇ ਖੁਸ਼ਬੂ ਲੈਣ ਆਉਂਦੇ ਹਨ। ਪਰ ਜਦ ਬਗੀਚੇ ਉਪਰ ਆ ਪਹੁੰਚਨ ਤਦ ਹਰ ਇਕ ਭੌਰੇ ਦਾ ਹੱਕ ਹੈ, ਕਿ ਉਹ ਖੁਲ-ਮ੍ਹੁਲਾ ਸੁਗੰਧੀ ਦੀਆਂ ਮੌਜਾਂ ਲੁਟੇ। ਤਦੋਂ ਕੋਈ ਇਕ ਭੌਰਾ ਕਿਸੇ ਦੂਜੇ ਦੇ ਅਧੀਨ ਨਹੀਂ। ਇਸੇ ਤਰਾਂ ਅਸੀਂ ਗੁਰ ਸਿਖਾਂ ਨੂੰ ਦੇਖਕੇ, ਤੇ ਓਹਨਾਂ ਪਾਸੋਂ ਗੁਰ ਸਿਖੀ ਦਾ ਰਸਤਾ ਪੁਛ ਕੇ, ਗੁਰਬਾਣੀ ਸਮਝ ਕੇ ਇਸ ਅਕਾਲੀ ਬਗੀਚੇ ਉਪਰ ਪਹੁੰਚ ਜਾਂਦੇ ਹਾਂ ਫਿਰ ਮਨ ਭਾਉਂਦੀ ਖੁਸ਼ਬੂ ਲੈ ਦੇ ਹਾਂ ਅਦੋਂ ਲਈ ਕਿਸੇ ਦੇ ਵਸੀਲੇ ਦੀ

ਲੋੜ ਨਹੀਂ ਰਹਿੰਦੀ ਸਗੋਂ "ਹਉ ਤੇਰਾ ਤੂੰ ਮੇਰਾ" ਦਾ ਗੀਤ ਗਾਉਂਦੇ ਹਾਂ ॥

## ਇਕ ਹੋਰ ਵਿਚਾਰ !

ਕਈ ਸਜਨ ਪੁਛਿਆ ਕਰਦੇ ਹਨ, ਕਿ ਜਿੱਥੇ ਗੁਰੂ ਨਾਨਕ ਸਾਹਿਬ ਜੀ ਨੇ ਗੁਰੂ ਦੀ ਉਪਮਾਂ ਕੀਤੀ ਹੈ ਉਥੇ ਕਿਸ ਗੁਰੂ ਤੋਂ ਮੁਰਾਦ ਹੈ ?

ਇਸਦਾ ਉਤ੍ਰ ਇਹ ਹੈ ਕਿ ਸ਼ਖਸੀਯਤ ਵਖਰੀ ਹੁੰਦੀ ਹੈ, ਤੇ ਪਦਵੀ ਵਖਰੀ। ਜਿਸ ਤਰਾਂ (H.M. George V) ਬਾਦਸ਼ਾਹ ਹਨ। ਜਾਰਜ 'George' ਉਨ੍ਹਾਂ ਦੀ ਸ਼ਖਸੀਯਤ ਦਾ ਨਾਮ ਹੈ, ਤੇ ਬਾਦਸ਼ਾਹ ਦੀ ਪਦਵੀ ਓਹਨਾਂ ਨੂੰ ਵਾਹਿਗੁਰੂ ਦੀ ਬਖਸ਼ਸ਼ ਨਾਲ ਮਿਲੀ ਹੋਈ ਹੈ ਹੁਣ ਜੇ (ਜਾਰਜ ਪੰਜਮ) ਇਕ ਕਿਤਾਬ ਲਿਖਨ, ਜਿਸ ਵਿਚ ਉਹ ਬਾਦਸ਼ਾਹ ਤੇ ਰਿਆਯਾ ਦੇ ਫਰਜ਼ ਦਸਨ ਉਥੇ ਰਿਆਯਾ ਨੂੰ ਸਮਝਾਉਣ ਹਿਤ ਉਹ ਜ਼ਰੂਰ ਬਾਦਸ਼ਾਹ ਦੀ ਵਡਿਆਈ ਲਿਖਣਗੇ ਉਹ ਦਸਨਗੇ ਕਿ ਬਾਦਸ਼ਾਹ ਪ੍ਰਜਾ ਦੇ ਜਾਨ ਮਾਲ ਦਾ ਰਾਖਾ ਤੇ ਸਿਰ ਦਾ ਸਾਈਂ ਹੁੰਦਾ ਹੈ ਉਸ ਦੀ ਆਗਿਆ ਮੰਨਣੀ ਪ੍ਰਜਾ ਦਾ ਪਰਮ ਧਰਮ ਹੈ ॥

ਹੁਣ ਕੀ ਆਪ ਸ੍ਰੀ "ਜਾਰਜ ਪੰਜਮ" ਜੀ ਦੀ ਕਿਤਾਬ ਵਿਚੋਂ ਇਹ ਸਿਖਯਾ ਪੜ੍ਹਕੇ ਇਹ ਕੈਹ ਦਿਓਗੇ ਕਿ ਇਸ ਬਜ਼ੁਰਗ ਨੇ ਆਪਣੇ ਮੂੰਹੋਂ ਆਪਣੀ ਵਡਿਆਈ ਕੀਤੀ ਹੈ ?

ਇਸ ਤੋਂ ਬਿਨਾਂ ਇਕ ਹੋਰ ਲਾਇਕ ਸੱਜਣ ਪੁਸਤਕ ਲਿਖਦਾ ਹੈ ਅਰ ਪੁਤਰ ਦੇ ਧਰਮ ਦਸਦਾ ਹੋਇਆ ਪਿਤਾ

ਦੀ ਮਹਿਮਾ ਕਰਦਾ ਹੈ, ਪਰ ਚੰਗੇ ਭਾਗਾਂ ਨਾਲ ਉਹ ਖੁਦ ਭੀ ਚਾਰ ਬੱਚਿਆਂ ਦਾ ਬਾਪ ਹੈ, ਸੋ ਬਾਪ ਵਾਲੀ ਮਹਿਮਾ ਖੁਦ ਬਾਪ ਹੋਣ ਦੀ ਹੈਸੀਅਤ ਵਿਚ ਉਸ ਉੱਪਰ ਘੱਟਦੀ ਹੈ। ਇਸ ਤੋਂ ਆਪ ਇਹ ਕਦੇ ਨਹੀਂ ਕਹਿ ਸਕਦੇ ਕਿ ਇਸ ਭਲੇ ਪੁਰਖ ਨੇ ਆਪਣੀ ਮਹਿਮਾ ਆਪ ਕੀਤੀ ਹੈ। ਬੱਸ ਏਸੇ ਤਰਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਮੁਸੰਨਫ ਯਾ ਸ਼ਾਇਰ ਹੋਣ ਦੀ ਹੈਸੀਯਤ ਵਿੱਚ ਗੁਰ ਪਦਵੀ ਦੀ ਵਡਿਆਈ ਕੀਤੀ ਹੈ, ਪਰ ਇਹ ਵਾਹਿਗੁਰੂ ਦੀ ਬਖਸ਼ਸ਼ ਹੈ, ਕਿ ਗੁਰੂ ਵਾਲੇ ਪੂਰੇ ਗੁਣ ਘੱਟਦੇ ਹੀ ਉਨ੍ਹਾਂ ਵਿਚ ਹਨ । ਇਸ ਲਈ ਸੱਚ ਦੇ ਖੋਜੀ ਉਨ੍ਹਾਂ ਨੂੰ ਹੀ ਸਤਿਗੁਰੂ ਆਖਦੇ ਹਨ। ਪਰ ਇਹ ਉਸ ਮਹਾਰਾਜ ਦੇ ਸ਼ਾਨਦਾਰ ਇਖਲਾਕ ਦਾ ਨਮੂਨਾ ਹੈ, ਕਿ ਉਨ੍ਹਾਂ ਨੇ ਆਪਣੇ ਮੂੰਹੋਂ ਆਪਣੇ ਆਪ ਨੂੰ ਗੁਰੂ ਨਹੀਂ ਆਖਿਆ ਸਗੋਂ ਮਾਲਕ ਦੇ ਦਰ ਦਾ ਢਾਡੀ ਤੇ ਪਿਆਰੇ ਦੇ ਦੁਵਾਰੇ ਦਾ ਕੂਕਰ ਅਤੇ ਦਾਸ ਯਾ ਸੇਵਕ ਆਖਿਆ ਹੈ ਜਿਹਾ ਕਿ "ਏਤੇ ਕੂਕਰ ਹਉ ਬੇਗਾਨਾ।"

(ਰਾਗੁ ਬਿਃ ਮਃ ੧ ਸ਼ਃ ੧)

"ਮਾਣਸ ਮੂਰਤਿ ਨਾਨਕੁ ਨਾਮੁ ।
ਕਰਣੀ ਕੁਤਾ ਦਰਿ ਫੁਰਮਾਨਿ" ॥

(ਰਾਗੁ ਆਸਾ ਮਹਲਾ ੧ ਸ਼ਃ ੪)

ਬੱਸ ਗੁਰੂ ਜੀ ਨੇ ਗੁਰੂ ਦੀ ਪਦਵੀ ਯਾ ਦਰਜੇ ਦੀ ਮਹਿਮਾ, ਅਤੇ ਖੂਬੀਆਂ ਦਸੀਆਂ ਹਨ । ਪਰ ਪੂਰਨ ਸਤਿਗੁਰ ਵਾਲੇ ਗੁਣ ਕੇਵਲ ਉਨ੍ਹਾਂ ਵਿੱਚ ਹੀ ਘਟਦੇ ਹਨ, ਇਸ ਲਈ ਜਿਤਨੀ ਮਹਿਮਾ ਗੁਰੂ ਪਦਵੀ ਦੀ ਗੁਰੂ ਗ੍ਰੰਥ

ਸਾਹਿਬ ਜੀ ਵਿੱਚ ਹੈ, ਉਹ ਸਭ ਉਨ੍ਹਾਂ ਲਈ ਤੇ ਉਨ੍ਹਾਂ ਦੇ ਬਾਕੀ ਸਰੂਪਾਂ ਲਈ ਹੀ ਹੈ। ਉਸਦਾ ਇਹ ਅਰਥ ਹਰਗਿਜ਼ ਨਹੀਂ, ਕਿ ਉਨ੍ਹਾਂ ਤੋਂ ਸਿਵਾ ਕਿਸੇ ਹੋਰ ਆਦਮੀ ਨੂੰ ਭੀ ਸਤਿਗੁਰੂ ਕਿਹਾ ਜਾਵੇ ਇਸ ਤੋਂ ਬਿਨਾਂ ਕਈ ਜਗਾ ਗੁਰਬਾਣੀ ਵਿੱਚ ਵਾਹਿਗੁਰੂ ਨੂੰ ਭੀ ਗੁਰੂ ਆਖਿਆ ਗਿਆ ਹੈ ਜਿਹਾ ਕਿ—

"ਏਕ ਪਿਤਾ ਏਕਸ ਕੇ ਹਮ ਬਾਰਕ ਤੂ ਮੇਰਾ ਗੁਰਹਾਈ"
(ਸੋਰਠ ਮਹਲਾ ੫ ਚਃ ਸ਼ਃ ੧)

ਸੋ ਪ੍ਰਸੰਗ ਅਨੁਸਾਰ ਵੀਚਾਰ ਲੈਣਾ ਚਾਹੀਦਾ ਹੈ। ਜਿਥੇ ਵਾਹਿਗੁਰੂ ਨੂੰ ਗੁਰੂ ਆਖਿਆ ਗਿਆ ਹੋਵੇ ਉਸ ਦਾ ਸਾਡੇ ਇਸ ਵੀਚਾਰ ਨਾਲ ਕੋਈ ਤਅੱਲਕ ਨਹੀਂ ਕਿਉਂ ਕਿ ਜਿਸ ਤਰਾਂ ਵਾਹਿਗੁਰੂ ਨੂੰ ਪਿਤਾ, ਮਾਤਾ, ਭਰਾ, ਸਾਜਨ, ਆਦਿ ਆਖਿਆ ਗਿਆ ਓਥੇ ਉਸੇ ਤਰਾਂ ਉਸ ਨੂੰ ਗੁਰੂ ਭੀ ਆਖਿਆ ਗਿਆ॥

ਗੁਰੂ ਸ਼ਬਦ ਦਾ ਖਾਸ ਤਅੱਲਕ ਸੰਸਾਰ ਵਿਚ ਉੱਚ ਧਰਮ ਨੂੰ ਪ੍ਰਗਟ ਕਰਨ ਵਾਲੇ ਸਤਿਗੁਰੁ ਨਾਨਕ ਜੀ ਨਾਲ ਹੀ ਹੈ॥

ਕਈ ਥਾਈਂ ਆਮ ਕੰਮਾਂ ਵਿਚ ਲਾਇਕ ਆਦਮੀਆਂ ਨੂੰ ਗੁਰੂ ਕਿਹਾ ਗਿਆ ਹੈ, ਜਿਹਾ ਕਿ—

"ਵਾਇਨਿ ਚੇਲੇ ਨੱਚਨਿ ਗੁਰ। ਪੈਰ ਹਲਾਇਨਿ
ਫੇਰਨਿ ਸਿਰਿ। ਉਡਿ ਉਡਿ ਰਾਵਾ ਝਾਟੈ ਪਾਇ।
ਵੇਖੈ ਲੋਕੁ ਹਸੈ ਘਰਿ ਜਾਇ"॥
(ਵਾਰ ਆਸਾ ਮਃ ੧)

ਏਥੇ ਸਿਰ ਵਿਚ ਘਟਾ ਪਾਉਣ ਵਾਲਿਆਂ ਨੂੰ ਗੁਰੂ ਪਦ ਨਾਲ ਯਾਦ ਕੀਤਾ ਹੈ ਸੋ ਇਸ ਗੁਰ ਪਦਵੀ ਉਪਰ ਸਾਡੀ ਬੈਹਸ ਨਹੀਂ, ਇਕ ਲਫ਼ਜ਼ ਪ੍ਰਸੰਗ ਅਨੁਸਾਰ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ। ਸਾਡਾ ਦਾਵਾ ਇਹ ਹੈ ਕਿ ਉਹ ਗੁਰੂ, ਜਿਸਦਾ ਉਪਦੇਸ਼ ਸਿਖ ਲਈ (Authority) ਅਥਾਰਟੀ ਹੈ ਅਰਥਾਤ ਜਿਸ ਦੇ ਉਪਦੇਸ਼ ਨੂੰ ਸਿਖ ਨੇ ਬਿਲਕੁਲ ਯਥਾਰਥ ਤੇ ਸੱਚਾ ਮੰਨਕੇ ਉਸ ਉਪਰ ਤਨ ਮਨ ਕੁਰਬਾਨ ਕਰਨਾ ਹੈ, ਉਹ ਦਸ ਸਰੂਪਧਾਰੀ ਸਤਿਗੁਰ ਨਾਨਕ ਤੇ ਹੁਣ ਗੁਰੂ ਗ੍ਰੰਥ ਅਤੇ ਪੰਥ ਤੋਂ ਛੁਟ ਹੋਰ ਕੋਈ ਨਹੀਂ ॥

## ਇਕ ਹੋਰ ਇਤਰਾਜ਼

ਕਈ ਸੱਜਨ ਪੁਛਿਆ ਕਰਦੇ ਹਨ ਕਿ ਗੁਰੂ ਦੇ ਚਰਨ ਧੋਣੇ ਤੇ ਗੁਰੂ ਨੂੰ ਪੱਖਾ ਫੇਰਨਾ ਆਦਿ ਗੁਰੂ ਦੀ ਸੇਵਾ ਲਿਖੀ ਹੈ, ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨ ਕਿਸ ਤਰਾਂ ਧੋਈਏ ? ਉਨ੍ਹਾਂ ਬਜ਼ੁਰਗਾਂ ਦੀ ਸੇਵਾ ਵਿੱਚ ਬੇਨਤੀ ਹੈ, ਕਿ ਉਹ ਇਸ ਅਸੂਲ ਨੂੰ ਚੇਤੇ ਰੱਖਣ ਕਿ ਹਮੇਸ਼ਾ ਬਾਣੀ ਦਾ ਤਾਤਪ੍ਰਯ ਅਸਲ ਭਾਵ ਯਾ ਬਾਣੀ ਦਾ (Spirit) ਸਪ੍ਰਿਟ ਨੂੰ ਲਿਆ ਜਾਂਦਾ ਹੈ, ਨਾਂ ਕਿ ਲਫ਼ਜ਼ੀ ਅਰਥ ਨੂੰ, ਜਿਹਾ ਕਿ ਸਤਿਗੁਰੂ ਜੀ ਦੀ ਆਗਿਆ ਹੈ:—

"ਪੱਖਾਫੇਰੀ ਪਾਣੀ ਢੋਵਾ"

(ਸੂਹੀ ਮ: ੪ ਅਸਟਪਦੀ)

ਹੁਣ ਦਸੋ ਜੇ ਦਸੰਬਰ ਦਾ ਮਹੀਨਾ ਹੋਵੇ ਤੇ ਧੂੰਆਂ ਧਾਰ ਬਰਫ ਪੈਂਦੀ ਹੋਵੇ, ਕੋਹਮਰੀ ਯਾ ਗਲਗਿਤ ਦੀ ਠੰਡੀ ਬਾਂ ਹੋਵੇ, ਤੇ ਇਕ ਭਰਾ ਠੰਡ ਤੋਂ ਦੁਖੀ ਹੋਕੇ ਚੜ੍ਹਾਈਆਂ ਕਰਨ ਲਗਾ ਹੋਵੇ, ਤਾਂ ਉਸ ਵੇਲੇ ਕੀ ਆਪ ਪੱਖਾ ਫੇਰਨ ਦੀ ਸੇਵਾ ਕਰੋਗੇ? ਸਗੋਂ ਉਸ ਨੂੰ ਗਰਮ ਦਵਾਈਆਂ ਦਿਉਗੇ, ਤੇ ਗਰਮ ਕਪੜਿਆਂ ਵਿਚ ਲਪੇਟੋਗੇ। ਭਾਵ ਇਹ ਹੈ ਕਿ ਅਸੀਂ ਅਪਣੇ ਭਰਾਵਾਂ ਦਾ ਦੁਖ ਦੂਰ ਕਰਨਾ ਹੈ, ਤੇ ਉਨ੍ਹਾਂ ਲਈ ਸੁਖਦਾਈ ਸਾਧਨ ਵਰਤਨੇ ਹਨ, ਜਦੋਂ ਪੱਖਾ ਫੇਰਿਆਂ ਲਾਭ ਹੈ ਤਾਂ ਪੱਖਾ ਫੇਰੋ ਜੇ ਅੱਗ ਦੇ ਸੇਕ ਦੀ ਲੋੜ ਹੈ ਤਾਂ ਅਗ ਧਿਕਾਓ, ਜੇ ਬਰਫ ਦੀ ਲੋੜ ਹੈ ਤਾਂ ਬਰਫ ਦਿਓ, ਜੇ ਗਰਮ ਦਵਾਈ ਵਰਤਨ ਦਾ ਸਮਾ ਹੈ ਤਾਂ ਗਰਮ ਦਵਾਈ ਦਿਓ, ਜੇ ਭੁਖ ਹੈ ਤਾਂ ਰੋਟੀ ਦਿਓ, ਜੇ ਕੋਈ ਬੀਮਾਰੀ ਦੋ ਡੰਗ ਭੁਖ ਕਟਿਆਂ ਦੂਰ ਹੁੰਦੀ ਹੈ, ਤਾਂ ਭਾਵੇਂ ਬੀਮਾਰ ਰੋਟੀ ਪਿਆ ਮੰਗੇ ਪਰ ਉਸ ਨੂੰ ਭੁਖਾ ਰਖਣਾ ਹੀ ਉਸਦੀ ਸੇਵਾ ਹੈ, ਇਸੇ ਤਰਾਂ ਅਸੀਂ ਗੁਰੂ ਦੀ ਸੇਵਾ ਕਰਨੀ ਹੈ, ਸੋ ਜੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੱਖੇ ਪਾਣੀ ਦੀ ਲੋੜ ਨਹੀਂ ਤਾਂ ਇਸ ਦੀ ਬਾਣੀ ਦਾ ਵੀਚਾਰ ਤੇ ਪ੍ਰਚਾਰ ਕਰੋ ਬਸ ਏਹ ਸੇਵਾ ਅਮੋਲਕ ਸੇਵਾ ਹੋਵੇਗੀ, ਨਹੀਂ ਤਾਂ ਸੰਗਤ ਗੁਰੂ ਦਾ ਰੂਪ ਹੈ, ਬਸ ਸੰਗਤ ਦੀ ਸੇਵਾ ਗੁਰੂ ਤੇ ਵਾਹਿਗੁਰੂ ਦੀ ਸੇਵਾ ਹੈ, ਸੋ ਸੰਗਤ ਦੀ ਸੇਵਾ ਹਰ ਪ੍ਰਕਾਰ ਦੀ ਹੋ ਸਕਦੀ ਹੈ:-

"ਇਕ ਸਿਖ ਦੋਇ ਸਾਧ ਸੰਗ ਪੰਜੀ ਪ੍ਰਮੇਸ਼ੁਰ"

(ਵਾਰ ਭਾਈ ਗੁਰਦਾਸ)

(ਨੋਟ–ਛੇਤੀ ਦੇ ਕਾਰਨ ਇਸ ਤੁਕ ਦੀਆਂ ਲਗਾਂ ਮਾਤ੍ਰਾਂ ਦਾ ਮੁਕਾਬਲਾ ਨਹੀਂ ਕੀਤਾ ਖਿਮਾ ਕਰਨੀ।)

ਪਰ ਏਹ ਚੇਤੇ ਰਖੋ ਸੰਗਤ ਗੁਰੂ ਦਾ ਰੂਪ ਹੈ, ਤੇ ਇਕ ਸਿਖ ਅਪਨੀ ਥਾਂ ਸਿਖ ਹੈ। ਜੇ ਕੋਈ ਇਕੱਲਾ ਅਪਨੇ ਆਪ ਨੂੰ ਗੁਰੂ ਕਹਾਵੇ ਤਾਂ ਉਹ ਤੇ ਉਸ ਨੂੰ ਗੁਰੂ ਮਨਣ ਵਾਲੇ ਸਿਖੀ ਤੋਂ ਬੇਮੁਖ ਹਨ।

ਏਥੋਂ ਤਕ ਤਾਂ ਇਹ ਦੱਸਿਆ ਹੈ, ਕਿ ਦਸਾਂ ਸਤਿ ਗੁਰੂਆਂ ਤੋਂ ਬਿਨਾ ਹੋਰ ਕੋਈ ਸਿਖ ਭਾਵੇਂ ਉਹ ਕਿਤਨਾ ਹੀ ਉੱਚਾ ਤੇ ਮਹਾਤਮਾ ਕਿਉਂ ਨਾਂ ਹੋਵੇ, ਅਪਣੇ ਆਪ ਨੂੰ ਗੁਰੂ ਨਹੀਂ ਕਹਾ ਸਕਦਾ, ਪਰ ਮੌਜ ਤਾਂ ਇਹ ਬਣੀ ਹੋਈ ਹੈ ਕਿ ਜੇ ਕੋਈ ਇਕ ਸ਼੍ਰੇਫ ਸੱਜਨ ਹੋ ਗੁਜ਼ਰੇ ਅਤੇ ਲੋਕੀਂ ਭੁਲੇਖੇ ਨਾਲ ਉਸ ਮਹਾਤਮਾ ਨੂੰ ਬਜਾਏ ਪ੍ਰੇਮੀ ਸਿਖ ਆਖਨ ਦੇ ਗੁਰੂ ਕਹਿਨ ਲਗ ਜਾਨ, ਤਾਂ ਅਗੋਂ ਉਸ ਦੇ ਪੁਤ੍ਰ ਪੋਤ੍ਰੇ ਅਪਨੇ ਆਪ ਨੂੰ ਚੌਧਵੀਂ ਪੰਦਰਵੀਂ ਪਾਤਸ਼ਾਹੀ ਕਹਾਉਨ ਦੇ ਦਾਵੇਦਾਰ ਬਣ ਜਾਂਦੇ ਹਨ, ਹਾਲਾਂ ਕਿ ਉਨ੍ਹਾਂ ਵਿਚ ਸੈਂਕੜੇ ਘਾਟੇ ਤੇ ਕਮਜ਼ੋਰੀਆਂ ਹੁੰਦੀਆਂ ਹਨ। ਉਹ ਵੇਲਾ ਸਚ ਮੁਚ ਖਤ੍ਰਨਾਕ ਹੈ, ਕਿ ਜਦ ਕਮਜ਼ੋਰ ਦਿਲ ਦੇ ਆਦਮੀ ਅਤੇ ਦੋੜ ੨ ਲਾਲਚ ਬਦਲੇ ਲੋਕਾਂ ਦੀਆਂ ਖੁਸ਼ਾਮਦਾਂ ਕਰਨ ਵਾਲੇ, ਤੇ ਆਮ ਸੰਸਾਰੀ ਆਦਮੀਆਂ ਦੀ ਤਰਾਂ ਕਈ ਕਿਸਮ ਦੀਆਂ ਚਾਲਾਂ ਤੇ ਫਰੇਬ ਕਰਨ ਵਾਲੇ, ਤੇ ਅਪਨੇ ਮਤਲਬ ਪਿਛੇ ਦਿਨ ਰਾਤ ਦੌੜਨ ਵਾਲੇ ਲੋਕ ਗੁਰੂ ਬਨ ਜਾਨ। ਸਗੋਂ ਕਈ ਇਕ ਤਾਂ ਸ਼ਰਾਬੀ ਅਤੇ ਵਿਭਚਾਰੀ ਆਦਿ ਭੀ ਗੁਰਿਆਈ ਦਾ ਦਮ ਭਰਦੇ ਹਨ, ਅਜੇਹੀਆਂ ਹਾਲਤਾਂ ਉਪਰ ਹੀ

ਸਤਿਗੁਰੂ ਜੀ ਦਾ ਹੁਕਮ ਹੈ:-

"ਗੁਰੂ ਜਿਨ੍ਹਾਂ ਕਾ ਅੰਧੁਲਾ, ਸਿਖ ਭੀ ਅੰਧੇ ਕਰਮਿ ਕਰੇਨਿ।"
"ਓਇ ਭਾਣੈ ਚਲਨ ਆਪਣੈ, ਨਿਤ ਝੂਠੋ ਝੂਠ ਬੋਲੇਨਿ।"
(ਗਉੜੀ ਕੀ ਵਾਰ ੧ ਸਲੋਕ ਮਃ ੩)

"ਗੁਰੂ ਜਿਨ੍ਹਾ ਕਾ ਅੰਧੁਲਾ ਚੇਲੇ ਨਾਹੀ ਠਾਓ।"
(ਸ੍ਰੀ ਰਾਗ ਮਃ ੧)

"ਗੁਰੂ ਸਦਾਏ ਅਗਿਆਨੀ ਅੰਧਾ, ਕਿਸ ਓਹੁ ਮਾਰਗੁ ਪਾਏ।"
(ਰਾਗ ਗੂਜਰੀ ਮਃ ੩)

ਇਹੀ ਕਾਰਨ ਹੈ ਕਿ ਲੋਕਾਂ ਵਿਚ ਭਾਈਚਾਰਕ ਤੇ ਵਿਹਾਰਕ ਖਰਾਬੀਆਂ ਵਧ ਰਹੀਆਂ ਹਨ, ਹਰ ਕਿਸਮ ਦੀ ਬਦਚਲਨੀ ਫੈਲ ਰਹੀ ਹੈ, ਪਰ ਬਨਾਉਟੀ ਗੁਰੂਆਂ ਨੂੰ ਕੀ ? ਉਨ੍ਹਾਂ ਦੀ ਸਾਲਾਨਾ ਕਾਰਭੇਟ ਚਲਦੀ ਰਹਿਣੀ ਹੀ ਕਾਫੀ ਹੈ।

ਅਜੇਹੇ ਲੋਕ ਜੋ ਸੱਚੇ ਸਤਿਗੁਰੂ ਨੂੰ ਛੱਡਕੇ, ਕੱਚੇ ਤੇ ਬਨਾਉਟੀ ਗੁਰੂਆਂ ਦੇ ਜਾਲ ਵਿਚ ਫਸ ਰਹੇ ਹਨ, ਉਨ੍ਹਾਂ ਦੀ ਓਹ ਹਾਲਤ ਹੈ ਕਿ ਜਿਸਤਰਾਂ ਕੋਈ ਰੋਟੀ ਦੀ ਥਾਂ ਪਥਰ ਦੇ ਟੁਕੜੇ ਚੱਬਨ ਲਗ ਪਵੇ।

## ਇਕ ਸ਼ੰਕਾ

ਕਈ ਸੱਜਨ ਇਹ ਤੁਕ ਪੜ੍ਹਿਆ ਕਰਦੇ ਹਨ, ਕਿ:-
"ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸਕਾ ਨਾਉ।"

ਉਨ੍ਹਾਂ ਦਾ ਭਾਵ ਇਹ ਹੁੰਦਾ ਹੈ, ਕਿ ਸਤਿਪੁਰਖ ਗੁਰੂ ਨੂੰ ਜਾਣਨ ਵਾਲਾ ਹਰ ਇਕ ਮਨੁਖ ਸਤਿਗੁਰੂ ਹੋ ਸਕਦਾ

ਹੈ ਫਿਰ ਦਸਾਂ ਗੁਰੂਆਂ ਤੋਂ ਪਿਛੋਂ ਕਿਉਂ ਸ਼ਖਸੀ ਗੁਰਿਆਈ ਦਾ ਖਾਤਮਾਂ ਕੀਤਾ ਗਿਆ? ਉਨ੍ਹਾਂ ਵੀਰਾਂ ਦੀ ਸੇਵਾਵਿੱਚ ਬੇਨਤੀ ਹੈ ਕਿ ਇਹ ਵਿਸ਼ੇਸ਼ਨ ਇਕ ਦੇਸ਼ੀ ਹੈ, ਜਿਹਾ ਕਿ ਇਕ ਆਦਮੀ ਜਿਸਦਾ ਨਾਮ ਧਰਮ ਸਿੰਘ ਹੈ, ਓਹ ਬੜਾ ਉੱਚਾ ਲੰਮਾ ਜਵਾਨ ਹੈ। ਉਸਦੇ ਇਰਦ ਗਿਰਦ ਛੋਟੇ ਛੋਟੇ ਕੱਦਾਂ ਵਾਲੇ ਆਦਮੀ ਖੜ ਹਨ। ਕੋਈ ਉਪਰਾ ਸੱਜਣ ਕਿਸੇ ਜਾਣ ਕਾਰ ਸਿਆਣੇ ਨੂੰ ਪੁਛਦਾ ਹੈ ਕਿ ਧਰਮ ਸਿਘ ਕੇਹੜਾ ਹੈ ? ਓਹ ਕਹਿ ਦੇਵੇਗਾ ਕਿ ਓਹ ਜੇਹੜੀ ਆਮੀਆਂ ਦੀ ਕਤਾਰ ਖੜੀ ਹੈ ਉਸ ਵਿਚੋਂ ਛੇ ਫੁਟ ਲੰਮੇ ਜਵਾਨ ਦਾ ਨਾਮ ਧਰਮ ਸਿੰਘ ਹੈ। ਇਸ ਥਾਂ ਛੇ ਫੁੱਟ ਲੰਮੇ ਹੋਣਾ ਧਰਮ ਸਿੰਘ ਦੀ ਇਕ ਖਾਸ ਸਿਫਤ ਹੈ, ਪਰ ਜੇ ਇਹ ਹੀ ਧਰਮ ਸਿੰਘ ਆਪਣੇ ਜੇਹੇ ਹੋਰ ਕਈ ਉੱਚੇ ਲੰਮੇ ਆਦਮੀਆਂ ਵਿਚ ਖੜਾ ਹੋਵੇ ਤਾਂ ਓਥੇ ਇਸਦਾ ਛੇ ਫੁੱਟ ਲੰਮੇ ਹੋਣਾ ਕੋਈ ਖਾਸ ਸਿਫਤ ਨਹੀਂ।

ਅਰਥਾਤ ਉਸ ਥਾਂ ਇਸਨੂੰ ਸਿਆਨਣ ਵਾਸ ਤੇ ਇਹ ਨਸ਼ਾਨੀ ਕੰਮ ਨਹੀਂ ਆਵੇਗੀ ਕਿ ਉਹ ਛੇ ਫੁੱਟ ਲੰਮਾ ਹੈ, ਕਿਉਂਕਿ ਓਥੇ ਸਾਰੇ ਹੀ ਸੱਜਣ ਇਕੋ ਜੇਹੇ ਸ਼ਾਨਦਾਰ ਤੇ ਡੀਲ ਡੌਲ ਵਾਲੇ ਖੜੇ ਹਨ। ਬਸ ਅਜੇਹੀ ਸਿਫਤ ਨੂੰ ਜੋ ਕਿਸੇ ਇਕ ਹਾਲਤ ਵਿਚ ਖਾਸ ਹੋਵੇ ਪਰ ਕਿਸੇ ਹੋਰ ਹਾਲਤ ਵਿਚ ਆਮ ਹੋ ਜਾਵੇ ਇਕ ਦੇਸ਼ੀ ਵਸ਼ੇਸ਼ਨ ਕਿਹਾ ਜਾਂਦਾ ਹੈ। ਜਿਸ ਤਰਾਂ ਧਰਮ ਸਿੰਘ ਦਾ ਛੇ ਫੁਟ ਲੰਮੇ ਹੋਨਾ ਮਧਰੇ ਆਦਮੀਆਂ ਦੇ ਮੁਕਾਬਲੇ ਵਿਚ ਇਕ ਖਾਸ ਸਿਫਤ ਹੈ ਪਰ ਜੇ ਉਹ ਆਪਣੇ ਜੇਹੇ ਉੱਚੇ ਕੱਦ ਵਾਲਿਆਂ ਵਿਚ ਖੜਾ

ਹੋ ਜਾਵੇ ਤਾਂ ਇਹ ਸਿਫਤ ਆਮ ਹੋ ਜਾਂਦੀ ਹੈ। ਏਸੇ ਤਰਾਂ ਜਿਥੇ ਲੋਕੀ ਦੰਭੀ, ਪਾਖੰਡੀ, ਅੜੇ ਕੱਚੇ ਤੇ ਛੋਟੇ ਦਿਲ ਵਾਲੇ ਆਦਮੀਆਂ ਨੂੰ ਗੁਰੂ ਮੰਨਣ ਲਗ ਜਾਣ, ਵਿਭਚਾਰੀ ਤੇ ਬਿਕਾਰੀ ਸੱਜਣਾਂ ਨੂੰ ਗੁਰਿਆਈ ਦਾ ਸੇਹਰਾ ਬੰਨ੍ਹਣ ਲਗ ਜਾਣ, ਓਥੇ ਕਹਿਣਾਂ ਪਵੇਗਾ ਕਿ ਭਾਈ ਸਤਿਗੁਰੂ ਤਾਂ ਸਤਿਪੁਰਖ ਨੂੰ ਜਾਣਨ ਵਾਲਾ ਹੁੰਦਾ ਹੈ। ਤੁਸੀਂ ਏਹਨਾ ਥੋੜ-ਦਿਲਿਆਂ ਤੇ ਬੇਸਮਝ ਲੋਕਾਂ ਨੂੰ ਕਿਉਂ ਸਤਿਗੁਰੂ ਆਖਦੇ ਹੋ ? ਪਰ ਜੇ ਉਹ ਸਤਿਪੁਰਖ ਨੂੰ ਜਾਣਨ ਵਾਲਾ ਸਤਿਗੁਰੂ ਮਹਾਤਮਾਂ ਸਿੱਖਾਂ ਦੇ ਮੁਕਾਬਲੇ ਵਿਚ ਲਿਆ ਜਾਵੇ ਤਾਂ ਸਤਿਪੁਰਖ ਨੂੰ ਜਾਣਨਾਂ ਉਸਦੀ ਖਾਸ ਸਿਫਤ ਨਹੀਂ ਹੈ, ਮਸਲਨ ਜੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਬਾਬਾ ਬੁਢਾ ਜੀ ਅਤੇ ਸ੍ਰੀ ਭਾਈ ਗੁਰਦਾਸ ਜੀ ਆਦਿ ਮਹਾਤਮਾਂ ਸਿੱਖਾਂ ਸਮੇਤ ਇਕ ਥਾਂ ਬੈਠੇ ਹੋਣ, ਤਾਂ ਓਥੇ ਸਤਿਪੁਰਖ ਨੂੰ ਜਾਣਨਾ ਸ੍ਰੀ ਗੁਰੂ ਅਰਜਨ ਦੇਵ ਜੀਦੀ ਖਾਸ ਸਿਫਤ ਯਾ ਨਿਸ਼ਾਨੀ ਨਹੀਂ, ਕਿਉਂਕਿ ਓਥੇ ਸਾਰੇ ਹੀ ਸਤਿਪੁਰਖ ਨੂੰ ਜਾਣਨ ਵਾਲੇ ਬੈਠੇ ਹਨ, ਪਰ ਗੁਰੂ ਕੇਵਲ ਸਤਿਗੁਰੂ ਅਰਜਨ ਦੇਵ ਜੀ ਹੀ ਹਨ।

ਏਸੇ ਤਰਾਂ ਭਾਈ ਮਰਦਾਨਾ, ਭਾਈ ਬਿਧੀ ਚੰਦ, ਭਾਈ ਜੇਠਾ, ਭਾਈ ਮਤੀ ਦਾਸ, ਭਾਈ ਮਨੀ ਸਿੰਘ ਭਾਈ ਦਯਾ ਸਿੰਘ ਆਦਿ ਅਨੇਕਾਂ ਸਿੱਖ ਸਤਿਪੁਰਖ ਨੂੰ ਜਾਣਨ ਵਾਲੇ ਹੋਏ ਹਨ, ਪਰ ਉਹਨਾਂ ਦੇ ਨਾਮ ਨਾਲ ਸਤਿਗੁਰ ਪਦ ਨਹੀਂ ਲਗਿਆ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਈਆਂ

ਭਗਤਾਂ ਦੀ ਬਾਣੀ ਹੈ, ਪਰ ਇਸ ਪਵਿਤ੍ਰ ਪੁਸਤਕ ਨੂੰ ਲਿਖਣ ਸਮੇਂ ਗੁਰੂਆਂ ਦੀ ਬਾਣੀ ਨਾਲ ਪਹਿਲਾ ਯਾ ਚੌਥਾ ਯਾ ਪੰਜਵਾਂ ਮਹਲਾ ਲਿਖਿਆ ਗਿਆ ਹੈ, ਪਰ ਭਗਤਾਂ ਨੂੰ ਕੇਵਲ ਭਗਤ ਪਦ ਨਾਲ ਯਾਦ ਕੀਤਾ ਹੈ, ਓਹਨਾਂ ਦੀ ਬਾਣੀ ਦੇ ਮੁੱਢ ਵਿਚ "ਬਾਣੀ ਭਗਤਾਂ ਕੀ" ਲਿਖਿਆ ਹੋਇਆ ਹੁੰਦਾ ਹੈ।

ਅਰਥਾਤ ਕਈ ਸਤਿਪੁਰਖ ਨੂੰ ਜਾਣਨ ਵਾਲੇ ਭਗਤ ਭੀ ਗੁਰੂਆਂ ਦੇ ਸਿਲਸਿਲੇ ਵਿਚ ਸ਼ੁਮਾਰ ਨਹੀਂ ਕੀਤੇ ਗਏ। ਜੇ ਕੇਵਲ ਸਤਿਪੁਰਖ ਨੂੰ ਜਾਣਨ ਕਰਕੇ ਹਰ ਇਕ ਆਦਮੀ ਸਤਿਗੁਰੂ ਹੋ ਸਕਦਾ ਤਾਂ ਦਸਾਂ ਗੁਰੂਆਂ ਲਈ ਜ਼ਰੂਰ ਕੋਈ ਹੋਰ ਅਲੈਹਦਾ ਪਦ ਤਜ਼ਵੀਜ ਕੀਤਾ ਜਾਂਦਾ। ਜਿਸ ਤਰਾਂ ਮੁਸਲਮਾਨ ਭਾਈਆਂ ਵਿਚ ਆਮ ਬਜ਼ੁਰਗਾਂ ਨੂੰ ਪੀਰ, ਵਲੀ ਤੇ ਮੁਹੱਕਕ ਆਦਿ ਲਫਜ਼ਾਂ ਨਾਲ ਚੇਤੇ ਕੀਤਾ, ਜ਼ਾਂਦਾ ਹੈ, ਪਰ ਪੈਗੰਬਰ ਕੇਵਲ ਧਰਮ ਦੇ ਬਾਨੀਆਂ ਨੂੰ ਹੀ ਮੰਨਿਆਂ ਜਾਂਦਾ ਹੈ। ਏਸੇ ਤਰਾਂ ਸਿੱਖਾਂ ਵਿਚ ਭੀ ਜ਼ਰੂਰੀ ਸੀ ਕਿ ਜੇ ਸਤਿਗੁਰ ਪਦ ਆਮ ਮਹਾਤਮਾਂ ਲੋਕਾਂ ਵਾਸਤੇ ਹੁੰਦਾ ਤਾਂ ਧਰਮ ਦੇ ਮੁਖੀ ਆਗੂਆਂ ਦਸਾਂ ਸਤਿਗੁਰਾਂ ਲਈ ਜ਼ਰੂਰ ਕੋਈ ਹੋਰ ਲਫਜ਼ ਮੁਕੱਰਰ ਕੀਤਾ ਜਾਂਦਾ ਅਤੇ ਉਸ ਖ਼ਿਤਾਬ ਨੂੰ ਸਤਿਗੁਰ ਦੇ ਪਦ ਤੋਂ ਉੱਚਾ ਮੰਨਿਆਂ ਜਾਂਦਾ ਹੈ। ਕਿਉਂਕਿ ਸਤਿਗੁਰ ਹਰ ਇਕ ਮਹਾਤਮਾਂ ਪੁਰਸ਼ ਨੂੰ ਆਖਿਆ ਜਾਂਦਾ. ਪਰ ਉਹ ਵੱਖਰਾ ਪਦ ਕੇਵਲ ਦਸ ਗੁਰੂਆਂ ਵਾਸਤੇ ਹੀ ਵਰਤਿਆ ਜਾ ਸਕਦਾ, ਪਰ ਏਥੇ ਅਜੇਹਾ ਨਹੀਂ ਹੋਇਆ ਸਗੋਂ ਸਾਡੇ ਮੁਖੀ ਆਗੂਆਂ ਲਈ ਵਸ਼ੇਸ਼ ਕਰਕੇ ਗੁਰੂ ਯ

ਸਤਿਗੁਰੂ ਪਦ ਹੀ ਵਰਤਿਆ ਗਿਆ ਹੈ । ਕੋਈ ਸਿੱਖ ਜਦ ਭੀ ਓਹਨਾਂ ਦੇ ਪਵਿਤ੍ਰ ਨਾਮ ਲੈਂਦਾ ਹੈ ਤਾਂ ਨਾਲ ਹੀ ਗੁਰੂ ਯਾ ਸਤਿਗੁਰੂ ਪਦ ਵਰਤਦਾ ਹੈ। ਭਾਈ ਗੁਰਦਾਸ ਦੀ ਬਾਨੀ ਤੋਂ ਲੈਕੇ ਸਾਰੇ ਗੁਰਮਤ ਗ੍ਰੰਥਾਂ ਵਿਚ ਭੀ ਇਹ ਹੀ ਵਤੀਰਾ ਵਰਤਿਆ ਗਿਆ ਹੈ। ਸਾਡਾ ਭਾਵ ਇਹ ਹੈ ਕਿ ਲਿਟਰੇਰੀ (Literary) ਹੈਸੀਯਤ ਵਿਚ ਯਾ ਆਮ ਤੌਰ ਪਰ ਬਾਣੀ ਵਿਚ ਭਾਵੇਂ ਗੁਰੂ ਪਦ ਦਾ ਅਰਥ ਕੁਛ ਭੀ ਕਿਉਂ ਨਾਂ ਆ ਜਾਵੇ ਪਰ ਇਸ ਦਾ ਖਾਸ ਤਅੱਲਕ ਦਸ ਸਰੂਪ ਧਾਰੀ ਸ੍ਰੀ ਗੁਰੂ ਨਾਨਕ ਜੀ ਨਾਲ ਹੀ ਹੈ, ਗੁਰੂ ਦਾ ਲਖਸ਼ਨ (ਤਾਰੀਫ) ਪਿਛੇ ਦਸ ਚੁਕੇ ਹਾਂ ਉਹ ਏਹ ਹੈ ਕਿ ਜੋ ਸੰਸਾਰ ਨੂੰ ਗੁਪਤ ਯਾ ਨਵਾਂ ਧਰਮ ਦੱਸੇ ਅਤੇ ਧਾਰਮਕ ਮੁਆਮਲੇ ਵਿਚ ਉਸ ਦੀ ਆਗਿਆ ਸਭ ਤੋਂ ਵਧ ਮੁਕੰਮਲ ਤੌਰ ਪਰ (Authority) ਯਾ ਪ੍ਰਮਾਣੀਕ ਮੰਨੀ ਜਾਵੇ।

ਨਵੇਂ ਧਰਮ ਦੇ ਅਰਥ ਇਹ ਨਹੀਂ ਕਿ ਕੁਲ ਪੁਰਾਣੀਆਂ ਚੰਗੀਆਂ ਗੱਲਾਂ ਨੂੰ ਰੱਦ ਕਰ ਦੇਵੇ ਸਗੋਂ ਪੁਰਾਣੇ ਅਧੂਰੇ ਧਰਮਾਂ ਨੂੰ ਪੂਰਾ ਅਤੇ ਮੁਕੰਮਲ ਕਰਕੇ ਸੰਸਾਰ ਦੇ ਪੇਸ਼ ਕਰੇ ਤੇ ਧਰਮ ਨੂੰ ਇਤਨਾ ਮੁਕੰਮਲ ਕਰੇ ਜੋ ਉਸ ਵਿਚ ਅਗੇ ਲਈ ਕੋਈ ਵਾਧਾ ਘਾਟਾ ਕਰਨ ਦੀ ਲੋੜ ਹੀ ਨਾਂ ਪਵੇ।

ਸਾਡਾ ਇਹ ਨਿਸਚਾ ਹੈ ਕਿ ਦਸ ਸਰੂਪ ਧਾਰੀ ਗੁਰੂ ਨਾਨਕ ਜੀ ਨੇ ਅਪਣੇ ਦਸਾਂ ਸਰੂਪਾਂ ਵਿਚ ਉਹ ਉੱਚਾ ਧਰਮ ਸੰਸਾਰ ਦੇ ਪੇਸ਼ ਕਰ ਦਿਤਾ ਹੈ ਕਿ ਜਿਸ ਤੋਂ ਚੰਗਾ ਹੋਰ ਕਿਸੇ ਨੂੰ ਲੱਭ ਹੀ ਨਹੀਂ ਸੱਕਦਾ। ਇਹ ਹੀ ਨਿਸਚਾ ਹਰ

ਇਕ ਪੱਕੇ ਸਿੱਖ ਦਾ ਹੋਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਦਾ ਭੀ ਇਹ ਹੀ ਦਾਵਾ ਹੈ "ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜੱਗ ਚਾਨਣ ਹੋਆ। ਜਿਉਂ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ। ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨਾਂ ਧੀਰ ਧਰੋਇਆ...............

"ਸਿਧ ਆਸਣ ਸਭ ਜਗਤ ਦੇ
ਨਾਨਕ ਆਦਿ ਮਤੇ ਜੇ ਕੋਆ।"

(ਭਾਈ ਗੁਰਦਾਸ ਜੀ ਵਾਰ ੧)

ਇਸ ਪਉੜੀ ਤੋਂ ਇਹ ਸ਼ਿੱਧ ਹੈ ਕਿ ਜਿਸਤਰਾਂ ਸੂਰਜ ਦੇ ਚੜ੍ਹਿਆਂ ਤਾਰੇ ਛੱਪ ਜਾਂਦੇ ਤੇ ਐਂਧੇਰਾ ਦੂਰ ਹੋ ਜਾਂਦਾ ਹੈ, ਜਿਸ ਤਰਾਂ ਸ਼ੇਰ ਦੇ ਗਜਿਆਂ ਹਿਰਨਾਂ ਦੀ ਡਾਰ ਨੂੰ ਭਾਜੜ ਪੈ ਜਾਂਦੀ ਹੈ ਦੂਜੇ ਮਤ ਮਤਾਂਤਰਾਂ ਦਾ ਸਤਿਗੁਰ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਪਰ ਇਹੀ ਹਾਲ ਹੋਇਆ। ਦੁਨੀਆਂ ਦੇ ਸਿੱਧ ਪੀਰਾਂ ਤੇ ਹੋਰ ਧਰਮਾਂ ਦਾ ਆਸਨ ਤਦ ਤਕ ਹੀ ਸੀ ਕਿ ਜਦ ਤੋੜੀ ਗੁਰੂ ਨਾਨਕ ਦਾ ਪ੍ਰਕਾਸ਼ ਨਹੀਂ ਹੋਯਾ ਸੀ ਭਾਵਸਤਿਗੁਰੂ ਨਾਨਕ ਜੀ ਦੇ ਅਕਾਲੀ ਤੇ ਮੁਕੰਮਲ ਧਰਮ ਵਿਚ ਪਿਛਲੇ ਧਰਮਾਂ ਦੀਆਂ ਤਮਾਮ ਚੰਗੀਆਂ ਖੂਬੀਆਂ ਆਗਈਆਂ ਹਨ, ਜੋ ਪਿਛਲੇ ਧਰਮਾਂ ਵਿਚ ਘਾਟੇ ਸਨ ਉਹ ਭੀ ਏਥੇ ਪੂਰੇ ਕਰ ਦਿਤੇ ਗਏ ਹਨ। ਗੁਰੂ ਨਾਨਕ ਜੀ ਦੇ ਮਿਸ਼ਨ ਨੂੰ ਹੀ ਬਾਕੀ ਨੌਵਾਂ ਗੁਰੂਆਂ ਨੇ ਪੂਰਾ ਕੀਤਾਂ, ਇਸ ਲਈ ਗੁਰੂ ਨਾਨਕ ਜੀ ਦਾ ਧਰਮ ਆਖਣ ਤੋਂ ਭਾਵ ਪੂਰਨ ਖਾਲਸਾ ਪੰਥ ਹੈ ਕਿਉਂਕਿ ਇਹ ਧਰਮ ਸੂਰਜ ਦੀ ਤਰਾਂ ਪੂਰਾ

ਚਾਨਣਾ ਕਰਨ ਵਾਲਾ ਤੇ ਅੰਧੇਰੇ ਨੂੰ ਬਿਲਕੁਲ ਨਾਸ਼ ਕਰ ਦੇਨ ਵਾਲਾ ਹੈ। ਇਸ ਨੇ ਬਾਕੀ ਅੰਧੇਰਾ ਛੱਡਿਆ ਹੀ ਨਹੀਂ, ਇਸ ਲਈ ਇਸ ਵਿਚ ਕੋਈ ਕਮੀ ਬਾਕੀ ਨਹੀਂ, ਭਾਵ ਇਸ ਤੋਂ ਉੱਚਾ ਧਰਮ ਸੰਸਾਰ ਨੂੰ ਹੋਰ ਕੋਈ ਦਸ ਹੀ ਨਹੀਂ ਸੱਕਦਾ। ਏਥੋਂ ਤੋੜੀਂ ਇਹ ਸਾਬਤ ਕਰ ਦਿੱਤਾ ਹੈ ਕਿ ਦਸ ਸਰੂਪਾਂ ਨੂੰ ਇਕ ਜੋਤ ਮੰਨਣ ਵਾਲੇ ਖਾਲਸਾ ਜੀ ਆਪੋ ਅਪਨੇ ਵਖੋ ਵਖਰੇ ਸ਼ਖਸੀ ਗੁਰੂ ਨਹੀਂ ਬਨਾ ਸਕਦੇ।

## ਗਿਆਰਵੇਂ ਬਾਰਵੇਂ ਗੁਰੂ

ਜੇ ਕੋਈ ਸੱਜਣ ਇਹ ਵੀਚਾਰ ਪੇਸ਼ ਕਰੇ ਕਿ ਜਿਸ-ਤਰਾਂ ਦਸ ਸਰੂਪਾਂ ਨੂੰ ਗੁਰ ਨਾਨਕ ਜੀ ਦੀ ਜੋਤ ਮੰਨਿਆਂ ਗਿਆ, ਏਸੇ ਤਰਾਂ ਗਿਆਰਾਂ ਬਾਰਾਂ ਯਾ ਤੇਰਾਂ ਚੋਦਾਂ ਨੂੰ ਕਿਉਂ ਨਾਂ ਮੰਨਿਆਂ ਜਾਵੇ, ਪਰ ਉਸ ਭਰਾ ਪਾਸੋਂ ਏਹ ਪੁਛਨਾ ਹੋਵੇਗਾ ਕਿ ਬਾਕੀ ਗੁਰੂਆਂ ਦੀ ਕੀ ਜ਼ਰੂਰਤ ਸੀ ਜੇ ਇਹ ਕਿਹਾ ਜਾਵੇ ਕਿ ਹਮੇਸ਼ਾਂ ਇਕ ਗੁਰੂ ਮੌਜੂਦ ਰਹਿਣਾ ਚਾਹੀਦਾ ਹੈ, ਤਾਂ ਇਸ ਦਾ ਉੱਤ੍ਰ ਪਿਛੇ ਆ ਚੁੱਕਿਆ ਹੈ ਕਿ ਗੁਰੂ ਕੇਵਲ ਧਰਮ ਦੇ ਬਾਨੀ ਮਹਾਂ ਪੁਰਖਾਂ ਨੂੰ ਆਖਿਆ ਜਾਂਦਾਂ ਹੈ, ਜਦ ਧਰਮ ਪੂਰੀ ਤਰਾਂ ਕਾਇਮ ਹੋ ਜਾਵੇ ਤਾਂ ਅਗੋਂ ਲਈ ਨਿੱਤ ਨਵੇਂ ਮਹਾਤਮਾਂ ਉਸ ਦਾ ਪ੍ਰਚਾਰ ਪਏ ਕਰਨ ਪਰ ਉਹ ਸਾਹਿਬ ਪ੍ਰਚਾਰਕ ਹਨ ਨਾਂਕਿ ਗੁਰੂ, ਜਦ ਧਰਮ ਮੁਕੰਮਲ ਸੂਰਤ ਵਿਚ ਪ੍ਰਗਟ ਹੋ ਜਾਵੇ ਤਦ ਗੁਰਿਆਈ ਦੇ ਹਕ ਸ਼ਖਸ਼ੀ ਰਹਿ ਹੀ ਨਹੀਂ ਸੱਕਦੇ ਸਗੋਂ ਪੰਥਕ ਯਾ ਕੌਮੀ

ਹੋ ਜਾਂਦੇ ਹਨ। ਇਸ ਸੂਰਤ ਵਿਚ ਪੰਥ ਹੀ ਗੁਰੂ ਹੋ ਸੱਕਦਾ ਹੈ ਨਾਕਿ ਕੋਈ ਇਕ ਸ਼ਖਸ। ਇਸ ਗੱਲ ਪਰ ਬਹੁਤ ਰੋਸ਼ਨੀ ਅਗੇ ਚਲਕੇ ਪਾਈ ਜਾਵੇਗੀ।

ਜੇ ਏਹ ਕਿਹਾ ਜਾਵੇ ਕਿ ਜਿਸ ਤਰਾਂ ਧਰਮ ਨੂੰ ਕਾਇਮ ਕਰਨ ਵਾਸਤੇ ਦਸ ਸਰੂਪਾਂ ਦੀ ਲੋੜ ਸੀ. ਏਸੇ ਤਰਾਂ ਬਾਰਾਂ ਚੌਦਾਂ ਯਾ ਪੰਦਰਾਂ ਸੋਲਾਂ ਦੀ ਭੀ ਹੈ। ਇਸ ਪਰ ਇਕ ਵੀਚਾਰਵਾਨ ਏਹ ਪੁੱਛ ਸਕਦਾ ਹੈ ਕਿ ਜਿਸ ਤਰਾਂ ਸ੍ਰੀ ਗੁਰੂ ਨਾਨਕ ਜੀ ਤੋਂ ਲੈਕੇ ਗੁਰੂ ਗੋਬਿੰਦ ਸਿੰਘ ਮਹਾਰਾਜਾ ਤੱਕ ਦਸਾਂ ਗੁਰੂਆਂ ਦਾ ਲਗਾਤਾਰ ਸਿਲਸਿਲਾ ਚਲਾ ਆਇਆ, ਏਸੇ ਤਰਾਂ ਜੇ ਗਿਆਰਵੇਂ, ਬਾਰਵੇਂ ਗੁਰੂ ਦੀ ਜ਼ਰੂਰਤ ਹੁੰਦੀ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖੁਦ ਹੀ ਸੰਗਤ ਨੂੰ ਕਿਸੇ ਮਹਾਤਮਾਂ ਸਿੱਖ ਦਾ ਲੜ ਫੜਾ ਜਾਂਦੇ, ਪਰ ਏਹ ਸਭ ਨੂੰ ਪਤਾ ਹੈ ਕਿ ਏਸ ਤਰਾਂ ਨਹੀਂ ਹੋਇਆ, ਸਗੋਂ ਜਿਨ੍ਹਾਂ ਸੱਜਣਾਂ ਨੂੰ ਗਿਆਰਵੇਂ ਯਾ ਬਾਰਵੇਂ ਗੁਰੂ ਮੰਨਿਆਂ ਜਾਂਦਾ ਹੈ, ਉਹ ਦਸਮੇਂ ਪਾਤਸ਼ਾਹ ਤੋਂ ਸੈਂਕੜੇ ਸਾਲ ਪਿੱਛੋਂ ਹੋਏ, ਜਿਹਾ ਕਿ ਨਰੰਕਾਰੀਆਂ ਦੇ ਸ੍ਰੀ ਬਾਬਾ ਦਿਆਲ ਜੀ ਤੇ ਸ੍ਰੀ ਬਾਬਾ ਦਰਬਾਰਾ ਸਿੰਘ ਜੀ ਆਦਿ ਏਹਨਾਂ ਪੰਜਾਹ ਸੱਠ ਕੁ ਸਾਲਾਂ ਦੇ ਅੰਦਰ ੨ ਹੀ ਹੋਏ ਹਨ, ਏਸੇ ਤਰਾਂ ਨਾਮ ਧਾਰੀਆਂ ਦੇ ਸ੍ਰੀ ਬਾਬਾ ਬਾਲਕ ਸਿੰਘ ਤੇ ਸ੍ਰੀ ਬਾਬਾ ਰਾਮ ਸਿੰਘ ਜੀ ਭੀ ਲੱਗ ਭੱਗ ਇਤਨੇ ਅਰਸੇ ਵਿਚਕਾਰ ਹੀ ਹੋਏ ਹੰਨ, ਏਸੇ ਤਰਾਂ ਹੋਰ ਸਮਝ ਲੈਣਾ।

ਇਸ ਤੋਂ ਬਿਨਾਂ ਇਹ ਗਿਆਰਵੇਂ, ਬਾਰ੍ਹਵੇਂ ਗੁਰੂ ਛੋਟੇ ੨ ਹਲਕਿਆਂ ਵਿੱਚ ਭਾਵੇਂ ਕੁਝ ਮੰਨੇ ਜਾਂਦੇ ਹੋਣ ਪਰ ਆਮ ਸਿੱਖ ਪੰਥ ਵਿੱਚ ਦਸ ਗੁਰੂਆਂ ਉਪਰ ਹੀ ਨਿਸਚਾ ਹੈ ਤੇ ਇਹ ਫੈਸਲਾ ਕਰਨਾ ਭੀ ਬੜਾ ਕੱਠਨ ਹੈ ਕਿ ਗਿਆਰਵੇਂ ਬਾਰਵੇਂ ਗੁਰੂ ਨਾਮਧਾਰੀਆਂ ਵਾਲੇ ਮੰਨ ਜਾਣ ਯਾ ਨਰੰਕਾਰੀਆਂ ਵਾਲੇ ? ਯਾ ਸ੍ਰੀ ਬਾਬਾ ਖੇਮ ਸਿੰਘ ਜੀ ਆਦਿ ਸਤਿ ਪੁਰਸ਼ਾਂ ਨੂੰ ਬਾਰਵੇਂ,ਤੇਰਵੇਂ ਥਾਂ ਮੰਨਿਆ ਜਾਵੇ ਕਿਉਂਕਿ ਇਨ੍ਹਾਂ ਸਾਰੇ ਬਜ਼ੁਰਗਾਂ ਦੇ ਆਪੋ ਆਪਣੇ ਸਿਲ ਸਿਲੇ ਵੱਖੋ ਵਖਰੇ ਹਨ ।

ਨਾਮ ਧਾਰੀਏ ਨਿਰੰਕਾਰੀ ਬਜ਼ੁਰਗੀ ਨੂੰ ਗਿਆਰਵੇਂ ਬਾਰਵੇਂ ਗੁਰੂ ਨਹੀਂ ਮੰਨਦੇ, ਏਹੋ ਵਤੀਰਾ ਹੋਰ ਸਭ ਦਾ ਹੈ ।

ਸਿੱਟਾ ਏਹ ਕਿ ਜਿਸ ਤਰਾਂ ਨੌਵੇਂ ਗੁਰੂ ਇਕ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਹੀ ਹਨ, ਏਸੇ ਤਰਾਂ ਦਸਵੇਂ ਗੁਰੂ ਇਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਹਨ ਪਰ ਗਿਆਰਵੇਂ ਗੁਰੂ ਕਈ ਮੰਨੇ ਜਾਂਦੇ ਹਨ, ਇਸ ਵਿੱਚ ਸ਼ਕ ਨਹੀਂ ਕਿ ਸਿਵਾ ਖਾਸ ਖਾਸ ਸੱਜਣਾਂ ਦੇ ਆਮ ਖਾਲਸਾ ਪੰਥ ਵਿਚ ਗਿਆਰਵੇਂ ਗੁਰੂ ਕੋਈ ਨਹੀਂ ਮੰਨਿਆਂ ਜਾਂਦਾ । ਇਕ ਸਿਆਣਾ ਇਸ ਸਾਰੀ ਹਾਲਤ ਨੂੰ ਵਚਾਰ ਕੇ ਜ਼ਰੂਰ ਇਸ ਨਤੀਜੇ ਤੇ ਪਹੁੰਚੇਗਾ ਕਿ ਗਿਆਰਵੇਂ ਗੁਰੂ ਦਾ ਜ਼ਿਕਰ ਹੀ ਵਜ਼ੂਲ ਹੈ ।

ਗਿਆਰਵਾਂ ਗੁਰੂ ਮੰਨਣ ਵਾਲੇ ਭਰਾਵਾਂ ਉਪਰ ਏਹ ਭੀ ਸਵਾਲ ਹੋਵੇਗਾ, ਕਿ ਜਦ ਸ੍ਰੀ ਗੁਰੂ ਨਾਨਕ ਜੀ ਤੋਂ

ਲੈਕੇ ਦਸਮ ਸਤਿਗੁਰੂ ਤੋੜੀ ਖਾਲਸਾ ਪੰਥ ਠੀਕ ੨ ਮੁਕੰਮਲ ਹੋ ਗਿਆ, ਤਾਂ ਗਿਆਰਵੇਂ ਗੁਰੂ ਦੀ ਲੋੜ ਹੀ ਕੀ ਪਈ ? ਨਾਮ ਧਾਰੀਏ, ਯਾ ਨਿਰੰਕਾਰੀ ਭਰਾ ਇਹ ਹੀ ਦਾਵਾ ਕਰਦੇ ਹੁੰਦੇ ਹਨ, ਕਿ ਸਾਡੇ ਬਜ਼ੁਰਗਾਂ ਨੇ ਉਹ ਹੀ ਪ੍ਰਚਾਰ ਕੀਤਾ ਹੈ ਜੋ ਕਿ ਦਸ ਗੁਰੂ ਕਰ ਗਏ ਸਨ, ਤੇ ਇਹ ਭੀ ਸੱਚ ਹੈ ਕਿ ਦਸਮ ਗੁਰੂ ਜੀ ਨੇ ਖਾਲਸਾ ਧਰਮ ਦੀ ਬਨਾਵਟ ਵਿਚ ਕੋਈ ਕੰਮੀ ਬਾਕੀ ਰਹਿਣ ਹੀ ਨਹੀਂ ਦਿਤੀ ਕਿ ਜਿਸ ਲਈ ਗਿਆਰਵੇਂ ਗੁਰੂ ਦੀ ਲੋੜ ਪੈਂਦੀ ਤੇ ਨਾਂ ਕਿਸੇ ਗਿਆਰਵਾਂ ਗੁਰੂ ਕਹਾਉਣ ਵਾਲੇ ਨੇ ਅਜੇਹਾ ਕਰਕੇ ਦਸਿਆ ਕਿ ਜਿਸ ਤੋਂ ਇਹ ਮੰਨਿਆਂ ਜਾ ਸਕੇ ਕਿ ਫਲਾਣਾ ਘਾਟਾ ਅਗੇ ਰਹਿ ਗਿਆ ਸੀ ਤੇ ਇਸ ਨੇ ਹੁਣ ਪੂਰਾ ਕੀਤਾ। ਇਹ ਖਿਆਲ ਕਰਨਾਂ ਭੀ ਜ਼ਰੂਰੀ ਹੈ ਕਿ ਜਦ ਦਸਮ ਪਿਤਾ ਜੀ ਖੁਦ ਪੰਜਾਂ ਪਿਆਰਿਆਂ ਦੇ ਹਥੋਂ ਅੰਮ੍ਰਿਤ ਛਕ ਕੇ ਪੰਥ ਨੂੰ ਗੁਰੂ ਪਦਵੀਂ ਦੇ ਗਏ ਤੇ ਅਪਨੇ ਅਮਲ-ਦੁਵਾਰਾ ਇਹ ਭੀ ਸਾਬਤ ਕਰ ਗਏ ਕਿ ਪੰਥ ਗੁਰੂ ਉਨ੍ਹਾਂ ਨੂੰ ਭੀ ਤਨਖਾਹ ਲਾਉਣ ਦੀ ਤਾਕਤ ਰਖਦਾ ਹੈ ਤੇ ਅੰਤ ਨੂੰ ਆਪਨੀ ਸ਼ਹੀਦੀ ਸਮੇਂ ਭੀ ਗੁਰੂ ਗ੍ਰੰਥ ਅਤੇ ਪੰਥ ਨੂੰ ਹੀ ਗੁਰੂ ਕਰਾਰ ਦੇ ਗਏ ਫਿਰ ਇਸ ਪਰ ਮੁੜ ਗਿਆਰਵਾਂ ਬਾਰ੍ਹਵਾਂ ਗੁਰੂ ਬਣਨ ਅਰਥਾਤ ਗੁਰੂ ਗ੍ਰੰਥ ਤੇ ਗੁਰੂ ਪੰਥ ਦੇ ਹੱਕ ਨੂੰ ਆਪਣੇ ਸ਼ਖਸੀ ਕਬਜ਼ੇ ਵਿਚ ਲੈਣ ਦੀ ਕੋਸ਼ਸ਼ ਕਰਨੀ ਕਿਤਨੀ ਕੁ ਭੁਲ ਹੈ ?

ਬਸ ਇਹ ਸਿੱਧ ਹੋ ਗਿਆ ਕਿ ਕੋਈ ਮਹਾਤਮਾ ਸੰਸਾਰ ਵਿਚ ਸਿਖਾਂ ਦਾ ਗਿਆਰਵਾਂ ਗੁਰੂ ਕਹਾਉਣ ਦਾ ਹੱਕ ਨਹੀਂ ਰੱਖਦਾ।

## ਮੁਕੰਮਲ ਆਜ਼ਾਦੀ ਅਤੇ ਸਿਖ ਧਰਮ।

ਜਿਨਾਂ ਸੱਜਣਾਂ ਨੇ ਸੰਸਾਰਕ ਹਕੂਮਤ ਦੇ ਇਤਿਹਾਸ ਨੂੰ ਸੋਚ ਨਾਲ ਪੜ੍ਹਿਆ ਹੈ ਉਹ ਜਾਣਦੇ ਹਨ ਕਿ ਇਸ ਸਿਲਸਿਲੇ ਵਿਚ ਕਿਸ ਤਰਾਂ ਦਿਨ ਬਦਿਨ ਤਰੱਕੀ ਅਤੇ ਬੇਹਤਰੀ ਹੋਈ, ਇਸ ਪਰ ਲਗ ਭਗ ਸਾਰੇ ਇਤਹਾਸਕ ਵਿਦਵਾਨਾਂ ਤੇ ਪਦਾਰਥ ਵਿਦਯਾ ਦੇ ਗਿਆਨੀਆਂ ਦਾ ਇਤਫਾਕ ਹੈ ਕਿ ਸੰਸਾਰ ਵਿਚ ਕੋਈ ਅਜੇਹਾ ਸਮਾਂ ਜ਼ਰੂਰ ਸੀ ਕਿ ਜਦ ਆਦਮੀ ਪਸ਼ੂਆਂ ਦੀ ਤਰਾਂ ਹੀ ਸੰਸਾਰ ਵਿਚ ਰੈਂਹਦੇ ਸਨ। ਹੁਣ ਤਕ ਭੀ ਕਈ ਇਕ ਥਾਈਂ ਲਗ ਭਗ ਉਸ ਪੁਰਾਣੇ ਨਮੂਨੇ ਦੇ ਵੈਹਸ਼ੀ ਯਾ ਜੰਗਲੀ ਆਦਮੀ ਮਿਲ ਸਕਦੇ ਹਨ। ਇਹ ਸੱਚ ਹੈ ਕਿ ਜਦ ਤਮਾਮ ਲੋਕ ਪਹਿਲੀ ਹਾਲਤ ਵਿਚ ਹੋਣਗੇ ਤਦੋਂ ਮੌਜੂਦਾ ਸਰਕਾਰੀ ਤੇ ਮੁਲਕੀ ਇੰਤਜ਼ਾਮ ਦਾ ਕਿਸੇ ਨੂੰ ਸੁਪਨਾ ਭੀ ਨਹੀਂ ਆਉਂਦਾ ਹੋਵੇਗਾ।

ਧੀਰੇ ੨ ਜਦ ਲੋਕਾਂ ਨੂੰ ਇਕ ਦੂਜੇ ਨਾਲ ਵਾਹ ਪੈਂਦਾ ਗਿਆ, ਤਾਂ ਇਹ ਜ਼ਰੂਰ ਹੋ ਗਿਆ ਕਿ ਆਪੋ ਆਪਣੇ ਕੋੜਮਿਆਂ, ਕਬੀਲਿਆਂ, ਤੇ ਛੋਟੀਆਂ ੨ ਜਮਾਤਾਂ ਵਿਚ ਕੁਝ ਪਤਾਪੀ ਪੁਰਖ ਆਪਣੀ ੨ ਥਾਂ ਆਗੂ ਬਣ ਗਏ, ਹੌਲੀ ੨ ਓਹਨਾਂ ਵਿਚੋਂ ਕਈ ਇਕ ਆਗੂਆਂ ਦੇ ਖਾਨਦਾਨ ਤਕੜੇ

ਹੁੰਦੇ ਗਏ ਯਾ ਕੋਈ ਹੋਰ ਬਲਵਾਨ ਤੇ ਸਿਆਣੇ ਪੁਰਖ ਉਨ੍ਹਾਂ ਦੀ ਥਾਂ ਸਾਂਭਦੇ ਗਏ। ਆਖਰ ਵਾਧਾ ਹੁੰਦਿਆਂ ਵਡੇ ੨ ਮੁਲਕੀ ਬਾਦਸ਼ਾਹ ਬਣਦੇ ਗਏ। ਜਦ ਬੜੇ ੨ ਡਾਢੇ ਬਾਦਸ਼ਾਹ ਸੰਸਾਰ ਵਿਚ ਹੋਣ ਲਗ ਪਏ ਤਾਂ ਆਮ ਲੋਕਾਂ ਦੇ ਦਿਲ ਅੰਦਰ ਭੀ ਸ਼ਾਹੀ ਰੋਅਬ ਦਾਬ ਅਤੇ ਬਾਦਸ਼ਾਹਾਂ ਦੀ ਇੱਜ਼ਤ ਦਾ ਘਰ ਹੋਗਿਆ, ਪਰ ਜਦ ਸਹਿਜੇ ੨ ਲੋਕਾਂ ਨੂੰ ਏਹ ਸਮਝ ਆਈ ਕਿ ਇਕ ਬਾਦਸ਼ਾਹ ਦਾ ਕੀ ਹੱਕ ਹੈ ਕਿ ਉਹ ਖੁਦ ਬੇ ਲਗਾਮ ਹੋਵੇ ਅਤੇ ਹੋਰ ਲੱਖਾਂ ਕਰੋੜਾਂ ਬੰਦਿਆਂ ਨੂੰ ਆਪਣੇ ਹੱਥ ਦੀ ਕਠਪੁਤਲੀ ਬਣਾਕੇ ਨਚਾਵੇ। ਇਸ ਸਮਝ ਦਾ ਸਿੱਟਾ ਇਹ ਨਿਕਲਿਆ ਜੋ ਆਮ ਲੋਕਾਂ ਦੇ ਦਿਲੋ ਦਿਮਾਗ ਵਿਚ ਸ਼ਖਸੀ ਹਕੂਮਤ ਤੋਂ ਘ੍ਰਿਣਾ ਹੋ ਗਈ।

ਇਸ ਪਰ ਬਾਦਸ਼ਾਹੀ ਹਕੂਮਤ ਦੀ ਥਾਂ ਕੌਮੀ ਹਕੂ-ਮਤ ਦਾ ਦੌਰ ਦੌਰਾ ਹੋਇਆ। ਅੱਜ ਕੱਲ ਬਹੁਤ ਸਾਰੇ ਮੁਹਜ਼ਬ ਮੁਲਕ ਹਨ, ਕਿ ਜਿਨਾਂ ਦਾ ਕੋਈ ਇਕ ਸ਼ਖਸ ਬਾਦਸ਼ਾਹ ਨਹੀਂ ਹੈ। ਹਕੂਮਤ ਦੀ ਸਾਰੀ ਵਾਗ ਡੋਰ ਆਮ ਕੌਮ ਦੇ ਆਪਣੇ ਹੱਥ ਵਿਚ ਹੈ। ਅਪਨੀ ਕੌਮ ਵਿਚੋਂ ਯੋਗ ਪੁਰਖ ਚੁਣਕੇ ਉਨ੍ਹਾਂ ਦਾ ਕੋਈ ਪਾਰਲੀਮਿੰਟ ਆਦਿ ਨਾਮ ਵਾਲਾ ਜੱਥਾ ਬਨਾਇਆ ਜਾਂਦਾ ਹੈ ਤੇ ਇਕ ਮਾਨਯੋਗ ਸਜਨ ਨੂੰ ਕੁਝ ਅਰਸੇ ਵਾਸਤੇ ਪ੍ਰੈਜ਼ੀਡੰਡ ਥਾਪਿਆ ਜਾਂਦਾ ਹੈ, ਉਹ ਸਜਨ ਅਪਨੇ ਸਮੇਂ ਵਿਚ ਇਕ ਕਿਸਮ ਦਾ ਜੁਮੇਵਾਰ ਆਗੂ ਹੁੰਦਾ ਹੈ, ਅਤੇ ਉਸ ਨੂੰ ਅਪਨੀ ਕੌਮ ਦੇ ਖਿਆਲ ਅਨੁਸਾਰ

ਹੀ ਸਭ ਕੁਛ ਕਰਨਾਂ ਪੈਂਦਾ ਹੈ। ਏਸੇ ਤਰਾਂ ਉਸ ਦੇ ਵਜ਼ੀਰ, ਮਸ਼ੀਰ ਭੀ ਚੁਣੇ ਹੋਏ ਕੌਮੀ ਆਗੂ ਹੀ ਹੁੰਦੇ ਹਨ॥

ਫਰਾਂਸ, ਅਮ੍ਰੀਕਾ, ਚੀਨ, ਜਰਮਨ, ਆਸਟਰੀਆ ਆਦਿ ਕਈ ਪ੍ਰਸਿੱਧ ਮੁਲਕਾਂ ਤੇ ਕੌਮਾਂ ਦੀ ਹਕੂਮਤ ਏਸੇ ਢੰਗ ਅਨੁਸਾਰ ਚੱਲ ਰਹੀ ਹੈ। ਜਿਨਾਂ ਇੰਗਲੈਂਡ ਆਦਿ ਮੁਹੱਜ਼ਬ ਮੁਲਕਾਂ ਵਿਚ ਬਾਦਸ਼ਾਹ ਮੌਜੂਦ ਭੀ ਹਨ, ਓਥੇ ਭੀ ਉਹਨਾਂ ਨੂੰ ਉਹ ਪੁਰਾਣੇ ਅਖਤਿਆਰ ਹਾਸਿਲ ਨਹੀਂ ਹਨ ਕਿ ਜਿਨਾਂ ਦੇ ਕਾਰਨ ਕਈ ਇਕ ਪੁਰਾਣੇ ਜ਼ਾਲਮ ਬਾਦਸ਼ਾਹ ਕੌਮ ਯਾ ਪਰਜਾ ਦਾ ਮਨ ਭਾਉਂਦਾ ਲਹੂ ਪੀਤਾ ਕਰਦੇ ਸਨ, ਸਗੋਂ ਹਰ ਜ਼ਰੂਰੀ ਗਲ ਵਿਚ ਕੌਮ ਦੇ ਚੁਣੇ ਹੋਏ ਆਗੂਆਂ ਦੀ ਪਾਰਲੀਮਿੰਟ ਨਾਲ ਮਿਲਕੇ ਕੰਮ ਕਰਨਾ ਪੈਂਦਾ ਹੈ, ਇਸ ਪਿਛਲੇ ਡਰਾਉਨੇ ਜੰਗ ਵਿਚ ਰੂਸ ਜੇਹੀਆਂ ਕਰੜੀਆਂ ਸ਼ਖਸੀ ਹਕੂਮਤਾਂ ਭੀ ਖਤਮ ਹੋ ਚੁਕੀਆਂ ਹਨ।

ਜਿਸ ਤਰਾਂ ਸੰਸਾਰ ਨੂੰ ਮੁਲਕੀ ਕੌਮਾਂ ਵਿਚ ਆਜ਼ਾਦੀ ਦੀ ਲੋੜ ਹੈ, ਏਸੇ ਤਰਾਂ ਧਾਰਮਿਕ ਅਤੇ ਭਾਈ ਚਾਰਕ ਕੰਮਾਂ ਵਿਚ ਭੀ ਵਾਧੂ ਬੰਧਨ ਤੋੜਨੇ ਜ਼ਰੂਰੀ ਹਨ। ਜਦ ਆਦਮੀਆਂ ਦੀ ਪਹਿਲੀ ਹਾਲਤ ਸੀ, ਤਦੋਂ ਲਾਜ਼ਮੀ ਤੌਰ ਪਰ ਧਾਰਮਕ ਅਤੇ ਭਾਈ ਚਾਰਕ ਗਿਆਨ ਤੇ ਇੰਤਜ਼ਾਮ ਭੀ ਬਹੁਤ ਨੀਵੇਂ ਦਰਜੇ ਪਰ ਹੀ ਹੋਵੇਗਾ, ਜਿਉਂ ਜਿਉਂ ਦੁਨੀਆਂ ਵਿਚ ਸਮਝ ਦਾ ਵਾਧਾ ਹੁੰਦਾ ਗਿਆ ਯਾ ਰਿਸ਼ੀ ਮਹਾਂਰਿਸ਼ੀ ਅਤੇ ਪੈਗੰਬਰ ਆਦਿ ਮਹਾਂਪੁਰਖ ਆਪਣੇ ੨ ਸਮੇਂ ਦੇ ਅਨੁਸਾਰ ਲੋਕਾਂ ਦੀ ਸਮਝ ਤੇ ਅਕਲ ਵਿਚ ਵਾਧਾ ਕਰਦੇ ਗਏ ਤਿਉਂ ੨ ਬਾਕਾਇਦਾ ਧਰਮ ਯਾ ਮਜ਼ਹਬ

ਬਣਦੇ ਗਏ, ਸੰਸਾਰਕ ਬਾਦਸ਼ਾਹੀ ਦੀ ਤਰਾਂ ਧਾਰਮਕ ਬਾਦਸ਼ਾਹ ਯਾ ਆਗੂ ਭੀ ਹੁੰਦੇ ਆਏ। ਹਿੰਦੂਆਂ ਵਿੱਚ ਮਨੂੰ, ਬਿਆਸ, ਵਸ਼ਿਸ਼ਟ, ਜੈਮਨੀ ਆਦਿ ਅਨੇਕ ਰਿਸ਼ੀਆਂ ਦੇ ਸਿਮ੍ਰਤੀ ਸ਼ਾਸਤ੍ਰਾਂ ਦੇ ਮਤ ਚਲਦੇ ਰਹੇ॥

ਦੂਜੇ ਪਾਸੇ ਹਜ਼ਰਤ ਮੂਸਾ ਯਾ ਈਸਾ ਆਦਿ ਦੇ ਧਰਮ ਚੱਲੇ। ਏਸੇ ਤਰਾਂ ਬੁਧ, ਪਾਰਸੀ ਅਤੇ ਇਸਲਾਮ ਆਦਿਕ ਧਰਮਾਂ ਦੀ ਬਾਬਤ ਸਮਝ ਲੈਣਾ। ਹਰ ਇਕ ਧਰਮ ਪ੍ਰਚਲਤ ਕਰਨ ਵਾਲਾ ਪੈਗੰਬਰ ਅਪਨੇ ਅਪਨੇ ਧਰਮ ਦਾ ਧਾਰਮਕ ਬਾਦਸ਼ਾਹ ਮੰਨਣਾ ਚਾਹੀਦਾ ਹੈ, ਜਿਹਾ ਕਿ ਇਸ-ਲਾਮ ਦੇ ਮਹਾਤਮਾ ਮੁਹੰਮਦ ਸਾਹਿਬ, ਯਹੂਦੀਆਂ ਦੇ ਹਜ਼ਰਤ ਮੂਸਾ ਆਦਿ। ਪਰ ਪੈਗੰਬਰਾਂ ਯਾ ਹੋਰ ਧਾਰਮਕ ਬਾਨੀਆਂ ਦੇ ਪਿਛੋਂ ਇਹ ਧਾਰਮਕ ਹਕੂਮਤ ਖਾਸ ਖਾਸ ਤੇ ਛੋਟੇ ਛੋਟੇ ਫਿਰਕਿਆਂ ਦੇ ਹੱਥ ਆ ਜਾਂਦੀ ਰਹੀ ਜਿਹਾ ਕਿ ਹਿੰਦੂਆਂ ਵਿਚ ਬ੍ਰਾਹਮਨ ਤੇ ਮੁਸਲਮਾਨਾਂ ਵਿਚ ਕਾਜ਼ੀ, ਸੱਯਦ ਤੇ ਈਸਾਈਆਂ ਵਿਚ ਰੋਮ ਦੇ ਪੋਪ ਸਾਹਿਬ ਤੇ ਉਨ੍ਹਾਂ ਦੇ ਅਨੁਸਾਰੀ ਪਾਦਰੀ। ਜਿਸ ਤਰਾਂ ਦੁਨਯਾਵੀ ਬਾਦਸ਼ਾਹੀ ਵਿੱਚ ਲੋਕਾਂ ਦੀ ਆਮ ਰਾਸੇ (Public opinion) ਨੂੰ ਦਖਲ ਨਹੀਂ ਸੀ, ਏਸੇ ਤਰਾਂ ਧਾਰਮਕ ਹਲਕੇ ਵਿਚ ਭੀ ਉਕਤ ਲੋਕਾਂ ਦਾ ਹੀ ਜ਼ੋਰ ਸੀ, ਅਤੇ ਆਮ ਲੋਕਾਂ ਦੀ ਪੁਛ ਪਤੀਤ ਏਥੇ ਭੀ ਘਟ ਹੀ ਸੀ। ਜਿਸ ਤਰਾਂ ਦੁਨਯਾਵੀ ਬਾਦਸ਼ਾਹ ਅਪਨੀ ਹਕੂਮਤ ਦੇ ਘੁਮੰਡ ਵਿਚ ਆਕੇ ਅਨੇਕ ਕਿਸਮ ਦੇ ਭਾਰੇ ਪਾਪ ਕਰਦੇ ਸਨ, ਏਸੇ ਤਰਾਂ ਧਾਰਮਕ ਆਗੂ ਭੀ ਆਮ ਲੋਕਾਂ ਲਈ ਕਈ ਵਾਰੀ ਬੜੇ ਹੀ ਦੁਖਦਾਈ ਸਾਬਤ

ਹੁੰਦੇ ਸਨ।

ਹਿੰਦੁਸਤਾਨ ਦੀ ਭੈੜੀ ਹਾਲਤ ਤਾਂ ਭਾਈ ਗੁਰਦਾਸ ਦੇ ਇਸ ਵਾਕ ਅਨੁਸਾਰ ਪ੍ਰਸਿਧ ਹੀ ਹੈ ਕਿ:–

"ਸਚ ਕਿਨਾਰੇ ਰਹਿ ਗਿਆ; ਖਹਿ ਮਰਦੇ ਬਾਮਣ ਮਉਲਾਣੇ।"

ਪਰ ਯੂਰਪ ਵਿੱਚ ਭੀ ਕੁਝ ਘਟ ਨਹੀਂ ਬੀਤੀ। ਇੰਗਲੈਂਡ ਆਦਿ ਮੁਲਕਾਂ ਵਿੱਚ ਕਈ ਵਾਰੀ ਇਸ ਕਾਰਨ ਝਗੜੇ ਤੇ ਖੂਨਖਾਰ ਲੜਾਈਆਂ ਹੋਈਆਂ ਕਿ ਪੋਪ ਦੇ ਅਖਤਿਆਰਾਤ ਮੁਲਕੀ ਬਾਦਸ਼ਾਹ ਤੇ ਆਮ ਪ੍ਰਜਾ ਨੂੰ ਨੁਕਸਾਨ ਪਹੁੰਚਾਣ ਵਾਲੇ ਹੁੰਦੇ ਸਨ, ਤੇ ਉਂਜ ਭੀ "ਧਰਮ" ਪੋਪ ਦੇ ਹੱਥ ਦੀ ਕਠਪੁਤਲੀ ਹੋ ਚੁਕਿਆ ਸੀ। ਪਾਦਰੀ ਲੋਕ ਅਪਣੇ ਧੋਖੇ ਤੇ ਪਾਪਾਂ ਨੂੰ ਭੀ ਧਰਮ ਦੀ ਮਾਲਾ ਵਿਚ ਪ੍ਰੋ ਲੈਣ ਦੀ ਤਾਕਤ ਰਖਦੇ ਸਨ, ਲੂਥਰ ਜਹੇ ਦਲੇਰ ਤੇ ਸੱਚੇ ਪੁਰਖਾਂ ਨੇ ਪੋਪਇਜ਼ਮ ਦੇ ਖਿਲਾਫ ਆਵਾਜ਼ ਉਠਾਈ, ਹੋਰ ਕਈ ਵਾਰ ਝਗੜੇ ਵਧੇ, ਆਖਰ ਕਿਸੇ ਹੱਦ ਤਕ ਯੂਰਪ ਦੇ ਬੰਧਨ ਟੁਟੇ, ਤੇ ਧਰਮ ਦੇ ਗਲੋਂ ਪੋਪ ਮਤ ਦਾ ਜੂਲਾ ਉਤਰਿਆ।

ਇਸ ਤੋਂ ਇਹ ਸਿਧ ਹੋਇਆ ਕਿ ਜਿਸਤਰਾਂ ਮੁਲਕੀ ਹਾਲਤ ਵਿਚ ਕੌਮੀ ਤੇ ਸਾਂਝੀ ਹਕੂਮਤ ਦੀ ਲੋੜ ਹੈ ਭਾਵੇਂ ਕਿਸੇ ਖਾਸ ਸਮੇਂ ਲਈ ਸ਼ਖਸੀ ਹਕੂਮਤ ਚੰਗੀ ਹੋਵੇਗੀ, ਪਰ ਸਦਾ ਲਈ ਇਸ ਦੀ ਕਾਇਮੀ ਦੁਖਦਾਈ ਹੈ, ਏਸੇ ਤਰਾਂ ਧਾਰਮਕ ਯਾ ਭਾਈਚਾਰਕ ਹਲਕੇ ਵਿਚ ਭੀ ਜਮਹੂਰੀ ਯਾ ਸਾਂਝੀ ਹਕੂਮਤ ਦੀ ਜ਼ਰੂਰਤ ਹੈ, ਭਾਵੇਂ ਯੂਰਪ ਵਿਚ ਕਈ ਇਕ ਮਹਾਂ ਪੁਰਖਾਂ ਨੇ ਇਸ ਘਾਟੇ ਨੂੰ ਪੂਰ

ਕਰਨ ਦਾ ਕੁਝ ਕੁਝ ਯਤਨ ਕੀਤਾ ਪਰ ਇਸ ਕਾਮਯਾਬੀ ਦੀ ਠੀਕ ਠੀਕ ਚਾਬੀ ਸਿੱਖ ਗੁਰੂਆਂ ਨੇ ਹੀ ਲੱਭੀ ॥

ਏਥੇ ਅਸੀਂ ਦਸਣਾ ਚਾਹੁੰਦੇ ਹਾਂ ਕਿ ਸਤਿਗੁਰੂਆਂ ਨੇ ਕਿਸਤਰਾਂ ਇਸ ਧਾਰਮਕ, ਭਾਈਚਾਰਕ, ਤੇ ਰੂਹਾਨੀ ਸੱਲਤਨਤ ਨੂੰ ਆਮ ਰਾਏ ਤੇ ਆਮ ਸਮਝ ਦੇ ਅਨੁਸਾਰ ਬਨਾਇਆ ਅਰਥਾਤ ਕਿਵੇਂ ਇਸ ਬਾਦਸ਼ਾਹੀ ਨੂੰ (Republic) ਰੀਪਬਲਕ ਯਾ ਸਿੱਖ ਸੰਗਤ ਦੀ ਅਪਨੀ ਬਾਦਸ਼ਾਹੀ ਬਨਾ ਦਿੱਤਾ ॥

## ਗ਼ਰੀਬਾਂ ਦਾ ਸਾਥ

ਜਿਸ ਨੇ ਲੋਕਾਂ ਨੂੰ ਭਾਈਚਾਰਕ ਬਰਾਬਰੀ (democracy) ਯਾ ਮਸਾਵਾਤ ਸਿਖਾਉਣੀ ਹੋਵੇ ਉਸ ਲਈ ਪਹਿਲੀ ਗਲ ਇਹ ਹੁੰਦੀ ਹੈ, ਕਿ ਉਹ ਗ਼ਰੀਬਾਂ ਤੇ ਅਨਾਥਾਂ ਦੀ ਜ਼ਰੂਰ ਬਾਂਹ ਫੜੇ। ਹਿੰਦੁਸਤਾਨ ਦੇ ਅੰਦਰ ਇਹ ਬੜਾ ਹੀ ਐਬ ਸੀ ਕਿ ਵਡਿਆਂ ਦਾ ਹਰ ਗਲ ਵਿਚ ਲਿਹਾਜ਼, ਤੇ ਛੋਟਿਆਂ ਨੂੰ ਹਰ ਗਲ ਵਿਚ ਵਡੀ ਬੇਇੱਜ਼ਤੀ ਦੀ ਨਜ਼ਰ ਨਾਲ ਦੇਖਿਆ ਜਾਂਦਾ ਸੀ। ਬੜੀਆਂ ਜਾਤਾਂ ਦੇ ਲੋਕ ਛੋਟੀ ਕੌਮਾਂ ਵਾਲਿਆਂ ਨੂੰ ਪਸ਼ੂਆਂ ਨਾਲੋਂ ਭੀ ਬੁਰਾ ਸਮਝਦੇ ਸਨ।

ਬਾਲਮੀਕੀ ਰਾਮਾਇਣ ਵਿਚ ਪ੍ਰਸੰਗ ਆਉਂਦਾ ਹੈ, ਕਿ ਇਕ ਸ਼ੂਦਰ ਜੰਗਲ ਦੇ ਵਿਚ ਪਰਮੇਸ਼ਰ ਨਮਿਤ ਤਪ ਜਾਂ ਭਗਤੀ ਕਰ ਰਿਹਾ ਸੀ ਉਸ ਦੇ ਇਸ ਧਰਮ (ਪਰ ਹਿੰਦੂ ਬਜ਼ੁਰਗਾਂ ਦੇ ਖ਼ਿਆਲ ਅਨੁਸਾਰ ਪਾਪ, ਕਿਉਂਕਿ ਅਜੇਹ ਚੰਗੇ ਕੰਮ ਰੱਬ ਨੇ ਸ਼ੂਦਰਾਂ ਵਾਸਤੇ ਨਹੀਂ ਬਣਾਏ) ਦੇ ਕਾਰਣ

ਇਕ ਬ੍ਰਾਹਮਨ ਦਾ ਲੜਕਾ ਮਰ ਗਿਆ, ਬ੍ਰਾਹਮਨ ਨੇ ਸ੍ਰੀ ਰਾਮ ਚੰਦਰ ਜੀ ਮਹਾਰਾਜ ਪਾਸ ਪੁਕਾਰ ਕੀਤੀ, ਕਿ ਤੇਰੇ ਰਾਜ ਵਿੱਚ ਮੇਰਾ ਬੱਚਾ ਚਲਾਣਾ ਕਰ ਗਿਆ, ਰਾਮ ਜੀ ਨੇ ਸਾਰੀ ਗਲ ਸੁਣਕੇ ਸ਼ੂਦਰ ਨੂੰ ਕਤਲ ਕਰਦਿੱਤਾ, ਇਸ ਕਰ ਬ੍ਰਾਹਮਣ ਦਾ ਬਾਲਕ ਮੁੜ ਜੀਉਂਦਾ ਹੋ ਗਿਆ, ਤੇ ਦੇਵਤਿਆ ਨੇ ਇਸ ਪਰਉਪਕਾਰ ਅਤੇ ਧਰਮ ਦੀ ਮਰਯਾਦਾ ਪੂਰ ਕਰਨ ਕਰਕੇ ਸ੍ਰੀ ਰਾਮ ਜੀ ਦਾ ਜੈ ਜੈ ਕਾਰ ਕੀਤਾ ॥

ਗੁਸਾਈਂ ਤੁਲਸੀ ਦਾਸ ਨੇ ਭੀ ਲਿਖਿਆ ਹੈ, ਕਿ "ਢੋਲ ਗੁਬਾਰ ਸ਼ੂਦਰ ਪਸ਼ੂ ਨਾਰੀ, ਏਹ ਪਾਂਚੋਂ ਤਾੜਨ ਅਧਿਕਾਰੀ" ਅਰਥਾਤ ਢੋਲ, ਬੇਵਕੂਫ, ਸ਼ੂਦਰ, ਪਸ਼ੂ, ਤੇ ਔਰ ਇਹ ਪੰਜੇ ਮਾਰ ਕੁਟ ਦੇ ਹੀ ਹੱਕਦਾਰ ਹਨ। ਏਸੇ ਤਰਾਂ ਹੋ ਪੁਰਾਣੇ ਖਿਆਲਾਂ ਦੇ ਗ੍ਰੰਥਾਂ ਵਿਚ ਸ਼ੂਦਰਾਂ ਉਪਰ ਕਈ ਕਿਸਮ ਦੇ ਪੱਥਰ ਸੁਟੇ ਸਨ।

ਹਿੰਦ ਵਾਸੀ ਪਸ਼ੂਆਂ ਨੂੰ ਤਾਂ ਦੇਵਤਾ ਮੰਨਕੇ ਓਹਨ ਦੇ ਪੈਰ ਪੂਜਦੇ ਸਨ। ਸੱਪਾਂ, ਠੂਹਿਆਂ, ਤੇ ਚੂਹਿਆਂ ਦੀ ਭ ਪੂਜਾ ਕਰਦੇ ਸਨ, ਦ੍ਰਖਤ, ਪੱਥਰ ਆਦਿ ਨੂੰ ਰੱਬ ਮੰ ਬੈਠਦੇ ਸਨ, ਪਰ ਇਕ ਆਪਣੇ ਜਹੇ ਮਨੁਖ ਨੂੰ ਸ਼ੂਦਰ ਆ ਕੇ ਉਸ ਦੀ ਇਨਤੀ ਬੇਇਜਤੀ ਕਰਦੇ ਸਨ, ਕਿ ਉਸ ਨਾ ਪੱਲਾ ਜਾਂ ਹਥ ਛੁਹਾਉਣਾ ਤਾਂ ਕਿਤੇ ਰਿਹਾ ਉਸਦਾ ਪਰਛਾ ਭੀ ਲੈਣ ਨੂੰ ਤਿਆਰ ਨਹੀਂ ਹੁੰਦੇ ਸਨ ॥

ਇਕ ਸ਼ੂਦਰ ਭਾਵੇਂ ਤੜਫਦਾ ਪਿਆ ਹੋਵੇ, ਪਰ ਉਸ ਦੀ ਸੇਵਾ ਲਈ ਇਕ ਉੱਚੀ ਜ਼ਾਤ ਦੇ ਆਦਮੀ ਦਾ ਦਿ ਨਹੀ ਸੀ ਲੋਚਦਾ, ਕਿਉਂਕਿ ਅਜੇਹਾ ਕਰਨਾ ਇ

ਤਾਂ ਉਸ ਦੇ ਧਰਮੋਂ ਵਿਰੁਧ ਸੀ, ਦੂਜਾ ਸ਼ੂਦਰ ਦਾ ਚੰਡਾਲ ਨਾਲ ਹਥ ਲਗਿਆਂ ਉਸ ਦੀ ਦੇਹੀ ਦੇ ਭ੍ਰਿਸ਼ਟ ਹੋ ਜਾਣ ਦਾ ਡਰ ਸੀ, ਕੀੜਿਆਂ ਤੇ ਮੱਛੀਆਂ ਨੂੰ ਤਾਂ ਤਿਲ, ਚੌਲ ਤੇ ਆਟਾ ਪਾਕੇ ਆਪਣੀ ਦਇਆ ਦਾ ਸਬੂਤ ਦਿਤਾ ਜਾਂਦਾ ਸੀ, ਪਰ ਛੋਟੀਆਂ ਕੌਮਾਂ ਵਿਚ ਗਿਣੇ ਗਏ ਦੁਖੀ ਬੰਦਿਆਂ ਦੀ ਸਾਰ ਨਹੀਂ ਲਈ ਜਾਂਦੀ ਸੀ, ਜੇਕਰ ਹਿੰਦੁਸਤਾਨ ਵਿਚ ਇਸ ਨਫਰਤ ਦਾ ਛੱਠ ਬਲ ਰਿਹਾ ਸੀ, ਦੂਜੇ ਦੇਸਾਂ ਵਿਚ ਭੀ ਇਕ ਹੋਰ ਬੁਰੀ ਰਸਮ ਪ੍ਰਚਲਤ ਸੀ। ਓਹ ਇਹ ਕਿ ਪਸੂਆਂ ਦੀ ਤਰਾਂ ਆਦਮੀਆਂ ਨੂੰ ਖ੍ਰੀਦਿਆ ਤੇ ਵੇਚਿਆ ਜਾਂਦਾ ਸੀ। ਬਹੁਤੀ ਦੁਨੀਆਂ ਵਾਲੇ ਉਨ੍ਹਾਂ ਰੱਬ ਦੇ ਬੰਦਿਆਂ ਨੂੰ ਆਪਣਾਂ ਗੁਲਾਮ ਸਮਝਕੇ ਉਨਾਂ ਉੱਪਰ ਮਨਭਾਉਂਦੇ ਜ਼ੁਲਮ ਕਰਦੇ ਸਨ, ਈਰਾਨ, ਅਰਬ ਮਿਸਰ ਆਦਿ ਸਾਰੇ ਮੁਲਕਾਂ ਵਿਚ ਤੇ ਯੂਰਪ ਵਿਚ ਭੀ ਏਹ ਬੁਰਾ ਰਵਾਜ ਜ਼ੋਰ ਪਰ ਸੀ। ਮਹਾਤਮਾ ਮੂਸਾ, ਹਜ਼ਰਤ ਈਸਾ ਤੇ ਹਜ਼ਰਤ ਮੁਹੰਮਦ ਸਾਹਿਬ ਦੀ ਤਾਲੀਮ ਨੇ ਇਸ ਗੁਲਾਮੀ ਦੇ ਰਵਾਜ ਨੂੰ ਸੰਸਾਰ ਤੋਂ ਦਫਾ ਨਾ ਕੀਤਾ। ਜਦ ਗੁਰੂ ਨਾਨਕ ਜੀ ਨੇ ਦੁਨੀਆਂ ਦੇ ਦਰਦ ਨੂੰ ਮੈਹਸੂਸ ਕਰਕੇ ਆਪਣਾ ਸੁਖਦਾਈ ਪ੍ਰਚਾਰ ਸ਼ੁਰੂ ਕੀਤਾ ਤਾਂ ਗਰੀਬਾਂ ਦੀ ਬੁਰੀ ਹਾਲਤ ਭੀ ਉਨ੍ਹਾਂ ਦੀਆਂ ਅੱਖਾਂ ਅਗੇ ਸੀ, ਉਨ੍ਹਾਂ ਨੇ ਅਪਣਾ ਸਾਥੀ ਇਕ ਉਸ ਗ਼ਰੀਬ ਕੌਮ ਵਿਚੋਂ ਲੱਭਿਆ ਕਿ ਜਿਸ ਨੂੰ ਹਿੰਦੂ, ਮੁਸਲਮਾਨ ਡੂਮ ਆਖਕੇ ਹਸਿਆ ਕਰਦੇ ਹਨ, ਇਹ ਮਹਾਤਮਾਂ ਅਰਥਾਤ ਮਰਦਾਨਾ ਭੀ

ਗੁਰੂ ਨਾਨਕ ਦੀ ਕ੍ਰਿਪਾ ਦਾ ਅੰਮ੍ਰਿਤ ਪੀਕੇ ਸੰਸਾਰ ਦੇ ਤਾਰਨ ਹਾਰ ਗੁਰੂ ਦੇ ਮਿਸ਼ਨ ਦਾ ਪ੍ਰਚਾਰਕ ਬਣਿਆਂ, ਮਰਦਾਨੇ ਦਾ ਰਬਾਬ ਤੇ ਗੁਰੂ ਨਾਨਕ ਦੀ ਦਰਦ ਭਰੀ ਆਵਾਜ਼ ਬੜੇ ਬੜੇ ਜੰਗਲਾਂ ਤੇ ਪਹਾੜਾਂ ਵਿਚ ਗੂੰਜੀ। ਜਦ ਸ੍ਰੀ ਮਹਾਰਾਜ ਦੀ ਸ਼ਾਦੀ ਦਾ ਸਮਾਂ ਆਇਆ, ਪਿਤਾ ਅਤੇ ਵਡੇ ਰਿਸ਼ਤੇ-ਦਾਰਾਂ ਦੇ ਪ੍ਰਬੰਧ ਵਿਚ ਜੰਞ ਸ਼ੈਹਰ ਵਟਾਲੇ ਪਹੁੰਚੀ। ਵਡੀਆਂ ਜਾਤਾਂ ਵਾਲੇ ਵਡਿਆਂ ਦੇ ਪ੍ਰੋਹੁਣੇ ਜਾ ਬਣੇ ਪਰ ਗਰੀਬਾਂ ਦਾ ਵਾਲੀ ਗੁਰੂ ਨਾਨਕ ਇਕ ਸ਼ੂਦਰ ਧੋਬੀ ਦੇ ਘਰ ਜਾਕੇ ਬੈਠਾ ਤੇ ਉਨ੍ਹਾਂ ਨੂੰ ਆਪਣੇ ਪ੍ਰੇਮ ਦਾ ਅਮ੍ਰਿਤ ਬਖਸ਼ਿਆ। ਐਮਨਾਬਾਦ ਜਾਕੇ ਵਡੇ ਚੌਧਰੀ ਤੇ ਧਨ ਵਿਚ ਤਾਜੇ ਮਲਕ ਭਾਗੋ ਦੇ ਛੱਤੀ ਪ੍ਰਕਾਰ ਦੇ ਭੋਜਨਾ ਵਿਚ ਆਦਮੀਆਂ ਦੇ ਲਹੂ ਦੀ ਬਦਬੂ ਦੱਸੀ, ਪਰ ਲਾਲੋ ਤਰਖਾਨ ਦੇ ਸੁਕੇ ਹੋਏ ਕੋਧਰੇ ਦੇ ਟੁਕੜੇ ਵਿਚੋਂ ਦੁਧ ਦਾ ਸਵਾਦ ਲਿਆ।

ਇਕ ਵਾਰੀ ਪੰਜਾਬ ਦੀਆਂ ਪੱਖੀਵਾਸ ਗਰੀਬ ਕੌਮਾਂ ਵਿਚ (ਜਿਨਾਂ ਨੂੰ ਸਾਂਸੀ, ਗੰਧੀਲੇ, ਬੌਰੀਏ ਆਦਿ ਆਖਿਆ ਜਾਂਦਾ ਹੈ) ਉਨਾਂ ਜੇਹੀ ਸ਼ਕਲ ਬਨਾਕੇ ਪ੍ਰਚਾਰ ਕੀਤਾ, ਜਿਸ ਦੇ ਮੁਤੱਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਸ਼ਬਦ ਆਉਂਦਾ ਹੈ, ਜਿਸਦੀ ਟੇਕ ਹੈ:—

"ਧਾਣਕ* ਰੂਪ ਰਹਾ ਕਰਤਾਰ।"

ਇਕ ਵਾਰੀ ਖੁਦ ਜਾਕੇ ਗੁਲਾਮ ਬਣੇ ਤੇ ਆਪਣੀ ਆਤਮਕ ਤਾਕਤ ਨਾਲ ਹਜ਼ਾਰਹਾ ਗੁਲਾਮਾਂ ਦੇ ਬੰਧਨ

*ਧਾਣਕ, ਚੰਡਾਲ, ਸਾਂਸੀ।

ਤੋੜੇ ਤੇ ਗੁਲਾਮ ਰਖਨ ਵਾਲੇ ਹੰਕਾਰੀ ਆਦਮੀਆਂ ਨੂੰ ਸੱਚ ਦੇ ਰਸਤੇ ਤੇ ਲਾਇਆ।

ਜਦ ਬਾਬਰ ਦੀ ਕੈਹਰ ਭਰੀ ਤਲਵਾਰ ਪੰਜਾਬ ਉੱਪਰ ਚਲੀ, ਤਦ ਆਪਨੇ ਇਕ ਜੰਗਲ ਵਿਚ ਬੇਠਿਆਂ ਗਰੀਬਾਂ ਦੀ ਆਹੋ ਪੁਕਾਰ ਸੁਣੀ, ਅੱਗ ਵਿੱਚ ਜਲਦੇ ਭਰਾਵਾਂ ਨੂੰ ਦੇਖਕੇ ਖੁਦ ਭੀ ਅੱਗ ਤੋਂ ਬਾਹਰ ਰਹਿਨਾ ਚੰਗਾ ਨਾਂ ਸਮਝਿਆ, ਜੰਗਲ ਛੱਡਕੇ ਸ਼ੈਹਰਾਂ ਦੇ ਦੁਖੀ ਬੰਦਿਆਂ ਵਿਚ ਸ਼ਾਮਲ ਆ ਹੋਏ, ਉਨਾਂ ਦੇ ਨਾਲ ਮਿਲ ਕੇ ਚੱਕੀਆਂ ਪੀਠੀਆਂ ਤੇ ਸਿਰ ਉੱਪਰ ਬੋਝੇ ਢੋਏ, ਆਖਰ ਵਾਹਿਗੁਰੂ ਦੀ ਬਖਸ਼ੀ ਹੋਈ ਬਰਕਤ ਨਾਲ ਬਾਬਰ ਨੂੰ ਸੱਚੀਆਂ ੨ ਸੁਣਾਈਆਂ ਤੇ ਉਸਨੂੰ ਕਿਸੀ ਹੱਦ ਤਕ ਨੇਕੀ ਦਾ ਚਾਨਣਾ ਦਿਤਾ ਤੇ ਬੇਸ਼ੁਮਾਰ ਬੰਦਿਆਂ ਦੀ ਬੰਦਖਲਾਸੀ ਕਰਵਾਈ। ਬਾਬਰ ਦੇ ਉੱਕਤ ਜ਼ੁਲਮਾਂ ਨੂੰ ਦੇਖਕੇ ਜੋ ਦਰਦ ਭਰੇ ਸ਼ਬਦ ਸ੍ਰੀ ਗੁਰੂ ਜੀ ਨੇ ਰਾਗ ਆਸਾ ਵਿਚ ਉਚਾਰਨ ਕੀਤੇ ਹਨ, ਉਨ੍ਹਾਂ ਨੂੰ ਪੜ੍ਹਕੇ ਇਕ ਪੱਥਰ ਦਿਲ ਭੀ ਅੱਖਾਂ ਵਿੱਚ ਅੱਥਰੂ ਭਰ ਲਿਆਉਂਦਾ ਹੈ ਜਿਹਾ ਕਿ:-

"ਬਾਬਰ ਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ। ਇਕਨਾ ਵਖਤ ਖੁਆਈਅਹਿ ਇਕਨਾ ਪੂਜਾ ਜਾਇ। ਚਉਕੇ ਵਿਣੁ ਹਿੰਦਵਾਣੀਆਂ ਕਿਉ ਟਿੱਕੇ ਕਢਹਿ ਨਾਇ॥"

ਭਾਵ-ਬਾਬਰ ਗਰਦੀ ਛਾਗਈ ਦੁਖੀ, ਮਜ਼ਲੂਮ ਤੇ ਕੈਦੀ ਮੁਸਲਮਾਨਾਂ ਦੀ ਨਮਾਜ਼ ਦਾ ਵਕਤ ਇਸ ਦੁਖ ਵਿੱਚ ਐਵੇਂ ਹੀ ਚਲਾ ਗਿਆ, ਹਿੰਦੂਆਂ ਨੂੰ ਪੂਜਾ ਕਰਨੀ ਨਾ

ਮਿਲੀ, ਹਿੰਦਵਾਣੀਆਂ ਔਰਤਾਂ ਭੀ ਹੁਣ ਚੌਂਕਾ ਦੇਣਾ ਭੁਲ ਗਈਆਂ, ਹੁਣ ਓਹ ਆਪਣੇ ਧਰਮ ਅਨੁਸਾਰ ਇਸ਼ਨਾਨ ਕਰਕੇ ਮੱਥੇ ਉੱਪਰ ਟਿੱਕੇ ਭੀ ਕਿਵੇਂ ਕੱਢਣ, ਭਾਵ ਲੋਕਾਂ ਦਾ ਧਰਮ, ਸ਼ਰਮ ਤੇ ਇੱਜ਼ਤ ਜ਼ਾਲਮਾਂ ਨੇ ਬਰਬਾਦ ਕਰ ਦਿੱਤੀ ।

(ਉਸ ਸਮੇਂ ਹਿੰਦੂਆਂ ਤੋਂ ਛੁਟ ਪਠਾਨ ਹਾਕਮਾਂ ਤੇ ਉਨਾਂ ਦੇ ਹਾਮੀ ਮੁਸਲਮਾਨਾਂ ਉੱਪਰ ਭੀ ਰੱਜ ਕੇ ਮੁਸੀਬਤ ਆਈ ਸੀ, ਕਿਉਂਕਿ ਮੁਗਲ ਬਾਦਸ਼ਾਹ ਬਾਬਰ ਉਨਾਂ ਦਾ ਭੀ ਵੈਰੀ ਸੀ ।

ਇਕ ਹੋਰ ਸ਼ਬਦ ਰਾਗ ਆਸਾ ਵਿੱਚ ਆਉਂਦਾ ਹੈ:—

"ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ । ਆਪੈ ਦੋਸੁ ਨ ਦੇਈ ਕਰਤਾ ਜਮੁ ਕਰ ਮੁਗਲ ਚੜਾਇਆ । ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨਾਂ ਆਇਆ । ਕਰਤਾ ਤੂੰ ਸਭਨਾ ਕਾ ਸੋਈ । ਜੇ ਸਕਤਾ ਸਕਤੇ ਕਉ ਮਾਰੇ ਤਾਂ ਮਨ ਰੋਸ ਨਾ ਹੋਈ । ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥" ਆਦਿ

ਭਾਵ—ਵਾਹਿਗੁਰੂ ਆਪਣੇ ਸਿਰ ਤਾਂ ਦੋਸ਼ ਨਹੀਂ ਲੈਂਦਾ, ਪਰ ਹਿੰਦੁਸਤਾਨੀਆਂ ਨੂੰ ਸਜ਼ਾ ਦੇਣ ਵਾਸਤੇ (ਕਿਉਂਕਿ ਇਨਾਂ ਵਿਚ ਭਾਈਚਾਰਕ ਤੇ ਕੌਮੀ ਪਾਪ ਵਧ ਚੁਕੇ ਸਨ) ਜਮ ਦੀ ਸ਼ਕਲ ਵਿਚ ਮੁਗਲ ਬਾਦਸ਼ਾਹ ਭੇਜ ਦਿਤਾ, ਲੜਾਈ ਤਾਂ ਬਾਦਸ਼ਾਹਾਂ ਦੀ ਸੀ ਪਰ ਜਰਵਾਨੀ ਮੁਗਲ ਫੌਜ ਨੇ ਗਰੀਬ ਪ੍ਰਜਾ ਦਾ ਲਹੂ ਭੀ ਰੱਜਕੇ ਪੀਤਾ ।

ਹੇ ਪਿਤਾ ਵਾਹਿਗੁਰੂ ! ਜਦ ਇਨਾਂ ਨੂੰ ਇਤਨੀ ਮਾਰ ਪਈ, ਕਿ ਇਨਾਂ ਨੇ ਦੁਖੀ ਹੋਕੇ ਚੀਕਾਂ ਮਾਰੀਆਂ, ਕੀ ਤੈਨੂੰ ਦਰਦ ਨਾ ਆਇਆ ? ਜੇ ਡਾਢਾ ਡਾਢੇ ਨੂੰ ਮਾਰੇ, ਤਾਂ ਕੋਈ ਹੈਰਾਨੀ ਦੀ ਗੱਲ ਨਹੀਂ, ਪਰ ਜੇ ਡਾਢਾ ਸ਼ੇਰ ਗਾਈਆਂ ਦੇ ਵੱਗ ਜਾਂ ਬੱਕਰੀਆਂ ਦੇ ਇੱਜੜ ਤੇ ਆ ਪਵੇ ਤਾਂ ਤੇ ਮਾਲਕ ਨੂੰ ਹੀ ਸਾਰ ਲੈਣੀ ਪਵੇਗੀ, ਹੇ ਕਰਤਾਰ ! ਤੂੰ ਸਭ ਦਾ ਹੈਂ ਤੇ ਓਹ ਸਭ ਤੇਰੇ ਹਨ ਆਦਿ ।

ਆਸਾ ਰਾਗ ਵਿਚ ਦੋ ਅਸਟਪਦੀਆਂ ਤੇ ਇਕ ਇਹ ਸ਼ਬਦ ਏਸੇ ਪ੍ਰਥਾਇ ਹੈ । ਇਨਾਂ ਨੂੰ ਪੜ੍ਹਕੇ ਪਤਾ ਲਗ ਸਕਦਾ ਹੈ, ਕਿ ਦੁਖੀਆਂ ਦਾ ਦਰਦ ਗੁਰ ਨਾਨਕ ਦੇ ਅੰਦਰ ਕਿਤਨਾ ਕੁ ਸੀ । ਅਤੇ ਇਨਾਂ ਸ਼ਬਦਾਂ ਵਿਚ ਕਿਸ ਤਰਾਂ ਦਿਲੀ ਡਰਦ, ਆਤਮਕ ਫਿਲਾਸਫੀ, ਮੁਲਕੀ ਅਤੇ ਕੌਮੀ ਕਮਜ਼ੋਰੀਆਂ ਉਤੇ ਅਫਸੋਸ ਅਤੇ ਧਰਮ ਸ਼ਰਮ ਤੋਂ ਡਿਗੀ ਹੋਈ ਦੁਨੀਆਂ ਨੂੰ ਮੁੜ ਚੜ੍ਹਦੀ ਕਲਾ ਵਿਚ ਲਿਆਉਣ ਦੇ ਉਪਾ ਆਦਿ ਰੰਗ ਭਰੇ ਹਨ । ਸਾਰੇ ਸ਼ਬਦ ਕਿਤਾਬ ਵਧਨ ਦੇ ਡਰ ਤੋਂ ਨਹੀਂ ਲਿਖੇ, ਏਹ ਸੇਵਾ ਕਦੇ ਫੇਰ ਕੀਤੀ ਜਾਵੇਗੀ ।

ਦੁਖੀਆਂ ਦੇ ਦਰਦੀ ਗੁਰੂ ਨਾਨਕ ਜੀ ਦੇ ਪ੍ਰਸੰਗ ਤਾਂ ਇਹੋ ਜਹੇ ਬਹੁਤ ਹਨ, ਪਰ ਉਨਾਂ ਦਾ ਸਾਰਾ ਸਿੱਟਾ ਹੇਠਲੀਆਂ ਤੁਕਾਂ ਵਿਚੋਂ ਨਿਕਲ ਆਉਂਦਾ ਹੈ ।

"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ । ਨਾਨਕ ਤਿਨ ਕੇ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ । ਜਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥" (ਸ੍ਰੀ ਰਾਗ ਮਃ ੧)

ਭਾਵ–ਨੀਚਾਂ ਦੇ ਅੰਦਰ ਜੇਹੜੀਆਂ ਨੀਚ ਜਾਤਾਂ ਹਨ ਅਗੇ ਉਨਾਂ ਨੀਵੀਆਂ ਤੋਂ ਭੀ ਜੇਹੜੇ ਬਹੁਤ ਨੀਵੇਂ ਹਨ, ਨਾਨਕ ਤਿਨਾਂ ਦਾ ਸੰਗੀ ਅਤੇ ਸਾਥੀ ਹੈ, ਵਡਿਆਂ ਦੀ ਰੀਸ ਕਿਸ ਅਰਥ ? ਹੇ ਵਾਹਿਗੁਰੂ ! ਤੇਰੀ ਬਖਸ਼ਸ਼ ਅਤੇ ਮੇਹਰ ਦੀ ਨਿਗਾਹ ਭੀ ਓਥੇ ਹੀ ਹੁੰਦੀ ਹੈ ਕਿ ਜਿਥੇ ਨੀਵਿਆਂ ਨੂੰ ਗਲੇ ਲਾ ਲਿਆ ਜਾਵੇ।

ਇਸ ਤਰਾਂ ਗਰੀਬਾਂ ਦੀ ਸਾਰ ਲੈਂਦਿਆਂ ਤੇ ਹੋਰ ਕਈ ਤਰਾਂ ਸਚਾਈ ਦਾ ਚਾਨਣਾ ਕਰਦਿਆਂ ਹੋਇਆਂ ਜਦ ਸ੍ਰੀ ਮਹਾਰਾਜ ਜੀ ਦੇ ਸਰੀਰ ਦੀ ਪਿਛਲੀ ਅਵਸਥਾ ਆ ਗਈ, ਤਦੋਂ ਜ਼ਰੂਰੀ ਸੀ ਕਿ ਇਸ ਮਿਸ਼ਨ ਨੂੰ ਪੂਰਾ ਕਰਨ ਵਾਸਤੇ ਅਗੇ ਲਈ ਯੋਗ ਪ੍ਰਬੰਧ ਕੀਤਾ ਜਾਵੇ। ਹਜ਼ਰਤ ਈਸਾ ਨੂੰ ਆਪਣੇ ਪਿਛੋਂ ਆਪਣੇ ਜੇਹਾ ਦੂਜਾ ਈਸਾ ਬਨਾਉਣ ਦੀ ਲੋੜ ਨਹੀਂ ਪਈ, ਤੇ ਰਸੂਲ ਅਰਬੀ ਮੁਹੰਮਦ ਸਾਹਿਬ ਨੇ ਆਪਣੇ ਪਿਛੋਂ ਦੂਸਰਾ ਮੁਹੰਮਦ ਸਾਹਿਬ ਸੰਸਾਰ ਨੂੰ ਨਹੀਂ ਦਿੱਤਾ। ਏਸੇ ਤਰਾਂ ਹੋਰ ਅਨੇਕਾਂ ਅਵਤਾਰਾਂ, ਪੈਗ਼ੰਬਰਾਂ ਦੀ ਬਾਬਤ ਭੀ ਖਿਆਲ ਕਰ ਲੈਣਾ। ਪਰ ਸ੍ਰੀ ਗੁਰੂ ਨਾਨਕ ਜੀ ਜਾਣਦੇ ਸਨ ਕਿ ਜੋ ਪੱਕੇ ਅਤੇ ਪੂਰੇ ਤੇ ਸੱਚੇ ਧਰਮ ਦਾ ਗਾਡੀ ਰਾਹ ਓਹਨਾਂ ਨੇ ਸੰਸਾਰ ਵਿਚ ਬਣਾਉਣਾ ਅਰੰਭਿਆ ਹੋਇਆ ਸੀ, ਉਸ ਬੜੇ ਅਤੇ ਲੰਮੇ ਕੰਮ ਲਈ ਮਾਨੁਖ ਦੀ ਇਕ ਜ਼ਿੰਦਗੀ ਦਾ ਅਰਸਾ ਕਾਫੀ ਨਹੀਂ ਸੀ। ਇਸ ਲਈ ਜ਼ਰੂਰੀ ਸੀ ਕਿ ਇਕ ਗੁਰੂ ਨਾਨਕ ਦੇ ਪਿਛੋਂ ਕਈ ਹੋਰ ਗੁਰੂ ਨਾਨਕ ਹੋਣ ਤਾਕਿ ਓਹ ਸਕੀਮ ਪੂਰੀ ਹੋ ਸਕੇ।

## ਬਾਕੀ ਨੇ ਗੁਰੂਆਂ ਦੀ ਕੀ ਲੋੜ ਪਈ ?

ਜਦ ਕਿਸੇ ਨਵੇਂ ਧਰਮ ਤੇ ਨਵੇਂ ਖਿਆਲਾਂ ਦਾ ਪ੍ਰਚਾਰ ਕਰਨਾਂ ਹੋਵੇ ਤਾਂ ਦੋ ਤਰੀਕੇ ਵਰਤਣੇ ਪੈਂਦੇ ਹਨ, ਇਸਲਾਹ ਯਾ ਇਨਕਲਾਬ (Reform or Revolution) ਅਰਥਾਤ ਇਕ ਧੀਰੇ ੨ ਸੁਧਾਰ ਤੇ ਦੂਜਾ ਝਟਾ-ਪਟ ਕੁਝ ਹੋਰ ਦਾ ਹੋਰ ਕਰ ਦੇਣਾ। ਮੁਲਕੀ, ਕੌਮੀ, ਧਾਰਮਿਕ ਭਾਵੇਂ ਕਿਸੇ ਕਿਸਮ ਦੀ ਹੀ ਦਰੁਸਤੀ ਕਿਉਂ ਨਾਂ ਹੋਵੇ, ਹਰ ਇਕ ਲਈ ਉਕਤ ਦੋਹਾਂ ਢੰਗਾਂ ਵਿਚੋਂ ਕੋਈ ਇਕ ਜ਼ਰੂਰ ਵਰਤਨਾਂ ਪੈਂਦਾ ਹੈ, ਪਰ ਜੇ ਕੰਮ ਸਰ ਸਕੇ, ਤਾਂ ਝਟਾ-ਪਟ ਅਦਲਾ-ਬਦਲੀ ਨਾਲੋਂ ਧੀਰੇ ੨ ਸੁਧਾਰ ਕਰਨਾ ਚੰਗਾ ਹੁੰਦਾ ਹੈ ਕਿਉਂਕਿ ਝਟਾ-ਪਟ ਅਦਲਾ ਬਦਲੀ ਦੇ ਕਾਰਨ ਕਈ ਕਿਸਮ ਦੇ ਗੁਸੇ ਤੇ ਨਫਰਤ ਦੀ ਅੱਗ ਭੜਕ ਪੈਂਦੀ ਹੈ, ਜਿਸ ਕਰਕੇ ਸੁਧਾਰ ਦੀ ਥਾਂ ਉਲਟੇ ਬਹੁਤ ਸਾਰੇ ਘਾਟੇ ਤੇ ਦੁਖ ਵਿਆਪਦੇ ਹਨ। ਨਤੀਜਾ ਇਹ ਹੁੰਦਾ ਹੈ ਕਿ ਥੋੜੀਆਂ ੨ ਗਲਾਂ ਬਦਲੇ ਲਹੂ ਦੀਆਂ ਨਦੀਆਂ ਵਗ ਤੁਰਦੀਆਂ ਹਨ। ਮਸਾਲ ਲਈ ਦੇਖ ਲਓ ਕਿ ਨਵੀਂ ਤਬਦੀਲੀ ਹੋਣ ਸਮੇਂ ਰੂਸ ਵਿਚ ਕਿਸਤਰਾਂ ਦੀ ਬੁਰਛਾ ਗਰਦੀ ਹੋ ਚੁਕੀ ਤੇ ਹੋ ਰਹੀ ਹੈ।

ਇਹ ਕੌੜਾ ਤੇ ਭੈੜਾ ਫਲ ਝਟਾ-ਪਟ ਤਬਦੀਲੀ ਜਾਂ ਇਨਕਲਾਬ ਦਾ ਹੀ ਹੈ। ਏਥੇ ਇਸ ਮਸਾਲ ਦੇ ਲਿਖਣ ਤੋਂ ਸਾਡਾ ਭਾਵ ਰੂਸ ਯਾ ਉਸਦੀ ਕਿਸੇ ਪਾਰਟੀ ਉਪਰ ਬੈਹਸ ਕਰਨ ਤੋਂ ਨਹੀਂ, ਸਗੋਂ ਮਤਲਬ ਝਟਾ-ਪਟ ਅਦਲਾ-ਬਦਲੀ

ਦਾ ਨਤੀਜਾ ਦੱਸਣ ਤੋਂ ਹੈ।

ਏਸੇ ਤਰਾਂ ਜਦ ਮਹਾਤਮਾ ਮੁਹੰਮਦ ਸਾਹਿਬ ਨੇ ਅਰਬ ਵਿਚ ਧਾਰਮਿਕ ਅਦਲਾ-ਬਦਲੀ ਝਟਾ-ਪਤ ਕੀਤੀ ਤਦੋਂ ਭੀ ਓਹ ਤਲਵਾਰ ਚੱਲੀ ਸੀ ਜਿਸ ਕਰਕੇ ਇਤਹਾਸ ਦੇ ਪੱਤਰੇ ਸਦਾ ਲਈ ਲਹੂ ਨਾਲ ਰੰਗੇ ਹੋਏ ਰਹਿਣਗੇ।

ਪੰਜਾਬ ਤੇ ਹਿੰਦੁਸਤਾਨ ਵਿਚ ਅਗੇ ਹੀ ਕਟਾ ਵੱਢ ਹੋ ਰਹੀ ਸੀ। ਇਕ ਪਾਸੇ ਨਿੱਤ ਨਵੇਂ ਦਿਨ ਇਸ ਦੇਸ਼ ਦੇ ਮਾਲਕ ਯਾ ਬਾਦਸ਼ਾਹ ਬਦਲਦੇ ਸਨ। ਵਿਚਾਰ ਦੇਸ਼ ਵਾਸੀਆਂ ਨੂੰ ਪਤਾ ਨਹੀਂ ਸੀ ਹੁੰਦਾ ਕਿ ਕਲ ਸਵੇਰੇ ਇਹਨਾਂ ਦਾ ਮਾਲਕ ਕੌਣ ਹੋਵੇਗਾ। ਦੂਜੇ ਪਾਸ ਸ਼ਾਹੀ ਹਾਕਮ ਤੇ ਬੜੇ ੨ ਅਮੀਰ ਪਰਜਾ ਦੇ ਲਹੂ ਦੇ ਪਿਆਸੇ ਰੈਂਹਦੇ ਸਨ। ਇਸ ਤੋਂ ਛੁਟ ਹਿੰਦੂ ਮੁਸਲਮਾਨਾਂ ਦਾ ਧਾਰਮਿਕ ਵੈਰ ਹੋਰ ਭੀ ਦੁਖ-ਦਾਈ ਸੀ ਤੇ ਹਿੰਦੂਆਂ ਦੇ ਛੋਟੇ ੨ ਫਿਰਕੇ ਇਕ ਦੂਜੇ ਨੂੰ ਬਰਬਾਦ ਕਰਨ ਦੇ ਫਿਕਰ ਵਿਚ ਰੈਂਹਦੇ ਸਨ। ਗਲ ਕੀ ਹਰ ਪਾਸੇ ਅੱਗ ਹੀ ਅੱਗ ਸੀ। ਇਸ ਬੁਰੇ ਸਮੇਂ ਸਤਿਗੁਰੂ ਨਾਨਕ ਜੇਹੇ ਧਾਰਮਿਕ ਬਾਨੀ ਦੀ ਹੀ ਲੋੜ ਸੀ, ਓਹਨਾਂ ਨੇ ਬਜਾਏ ਝਟਾ-ਪਟ ਤੇ ਕੜਾਕ-ਧੜਾਕ ਤਬਦੀਲੀ ਦੇ ਧੀਰੇ ੨ ਸੁਧਾਰ ਦਾ ਕੰਮ ਸ਼ੁਰੂ ਕੀਤਾ ਤੇ ਢੰਗ ਅਜੇਹੇ ਵਰਤੇ ਕਿ ਜਿਸ ਕਰਕੇ ਵਾਹ ਲਗਦੀ ਲੋਕਾਂ ਦੇ ਦਿਲਾਂ ਨੂੰ ਸਦਮਾਂ ਨਾਂ ਪਹੁੰਚੇ। ਜੇ ਉਸ ਵੇਲੇ ਤੇਜ਼ ਪਾਲਸੀ ਤੋਂ ਕੰਮ ਲਿਆ ਜਾਂਦਾ। ਭਾਵੇਂ ਗੁਰੂ ਨਾਨਕ ਜੀ ਦਾ ਪ੍ਰਚਾਰ ਕਿਤਨਾ ਹੀ ਸੁਖਦਾਈ ਕਿਉਂ ਨਾ ਹੁੰਦਾ, ਪਰ ਜ਼ਖਮੀ ਭਾਰਤ ਦੇ ਅੱਲ੍ਹੇ ਤੇ ਨਿੱਤ ਨਵੇਂ ਦਿਨ ਛੇੜੇ ਗਏ ਨਾਜ਼ਕ ਫੱਟਾਂ ਉਪਰ ਲੂਣ ਜ਼ਰੂਰ ਛਿੜਕਿਆ

ਜਾਂਦਾ। ਇਸ ਲਈ ਉਸ ਮਹਾਂ ਸਤਿਗੁਰੂ ਨੇ ਆਪਣਾ ਕੰਮ ਧੀਰੇ ਧੀਰੇ ਸੁਧਾਰ ਦੇ ਢੰਗ ਨੂੰ ਅਗੇ ਰੱਖਕੇ ਸ਼ੁਰੂ ਕੀਤਾ। ਮੁਸਲਮਾਨਾਂ ਦੀਆਂ ਮਸੀਤਾਂ ਵਿਚ ਜਾਕੇ ਬੜੇ ਸੁੰਦਰ ਤੇ ਪ੍ਰੇਮ ਭਰੇ ਤਰੀਕੇ ਨਾਲ ਓਹਨਾਂ ਦਾ ਉਹ ਪਅੱਸਬ ਦੂਰ ਕੀਤਾ ਕਿ ਜਿਸ ਕਰਕੇ ਓਹ ਗਰੀਬ ਹਿੰਦੂਆਂ ਦੀ ਜਾਨੋ ਮਾਲ ਦੇ ਵੈਰੀ ਬਣੇ ਹੋਏ ਸਨ। ਏਸੇ ਤਰਾਂ ਹਿੰਦੂ ਮੰਦਰਾਂ ਵਿਚ ਗਏ, ਪਰ ਬੜੇ ਮਿਠੇ ਤੇ ਧੀਰਜ ਵਾਲੇ ਢੰਗ ਨਾਲ ਉਹਨਾਂ ਨੂੰ ਇਕ ਵਾਹਿਗੁਰੂ ਦੀ ਭਗਤੀ ਕਰਨ ਅਤੇ ਬੁਤ ਪਰਸਤੀ ਆਦਿ ਛੱਡਣ ਦਾ ਉਪਦੇਸ਼ ਕੀਤਾ। ਇਹ ਗਲ ਮੰਨੀ ਪ੍ਰਮੰਨੀ ਹੈ ਕਿ ਓਹਨਾਂ ਨੂੰ ਹਿੰਦੂ ਅਪਣਾ ਤੇ ਮੁਸਲਮਾਨ ਅਪਣਾ ਸਮਝਦੇ ਸਨ। ਬਸ ਇਸ ਦਾ ਕਾਰਨ ਇਹ ਹੀ ਹੈ, ਕਿ ਉਨ੍ਹਾਂ ਦੇ ਪ੍ਰਚਾਰ ਦਾ ਢੰਗ:— "ਸਹਿਜ ਪੱਕੇ ਸੋ ਮੀਠਾ ਹੋਇ" ਵਾਲਾ ਸੀ, ਏਥੇ ਕਿਤੇ ਇਹ ਨਾਂ ਸਮਝ ਲੈਣਾ ਕਿ ਹਰ ਸਮੇਂ ਅਪਣੀ ਜ਼ਮੀਰ ਨੂੰ ਦਬਾਕੇ ਕੇਵਲ ਖੁਸ਼ਾਮਦ ਵਾਸਤੇ ਲੋਕਾਂ ਦੀ ਹਾਂ ਵਿਚ ਹਾਂ ਮਲਾਈ ਜਾਵੇ, ਮਤਲਬ ਏਹ ਹੈ ਕਿ ਜਿਤਨਾਂ ਚੰਗੇ, ਸੋਹਣੇ ਤੇ ਮਿਠੇ ਤ੍ਰੀਕੇ ਨਾਲ ਸਚਾਈ ਦਾ ਪ੍ਰਚਾਰ ਹੋਵੇ, ਉਨ੍ਹਾਂ ਹੀ ਚੰਗਾ ਹੈ॥

ਇਹ ਜ਼ਰੂਰੀ ਸੀ ਕਿ ਧੀਰੇ ਧੀਰੇ ਤੇ ਮਿਲ ਕੇ ਪ੍ਰਚਾਰ ਕਰਨ ਹਿਤ ਸਮਾਂ ਬਹੁਤ ਖਰਚ ਹੋਵੇ, ਤਾਕਿ ਅਪਣੇ ਮਿਸ਼ਨ ਨੂੰ ਅਸਲ ਉੱਚੀ ਹਾਲਤ ਤੇ ਪੰਹੁਚਾਇਆ ਜਾ ਸਕੇ ਬਸ ਇਸ ਕਾਰਨ ਭੀ ਸਤਿਗੁਰੂ ਨਾਨਕ ਜੀ ਦੀ ਇਕ ਜ਼ਿੰਦਗੀ ਦਾ ਅਰਸਾ ਇਸ ਲੰਮੇ ਕੰਮ ਲਈ ਥੋੜਾ ਸੀ।

## ਦੂਜਾ ਸੱਬਬ

ਜਦ ਮਹਾਤਮਾਂ ਈਸਾ ਨੇ ਯਹੂਦੀਆਂ ਅਗੇ ਇਹ ਦਾਵਾ ਪੇਸ਼ ਕੀਤਾ ਸੀ ਕਿ ਖ਼ੁਦਾ ਦਾ ਬੇਟਾ ਮੈਂ ਹਾਂ। ਓਦੋਂ ਓਹਨਾਂ ਤੇ ਯਹੂਦੀਆਂ ਦੇ ਵਿਚਕਾਰ ਸਭ ਤੋਂ ਵਧ ਝਗੜਾ ਇਹ ਹੀ ਸੀ ਕਿ ਉਹ ਓਹਨਾਂ ਨੂੰ ਖ਼ੁਦਾ ਦਾ ਬੇਟਾ ਨਹੀਂ ਮੰਨਦੇ ਸਨ ਸਗੋਂ ਓਹਨਾਂ ਦਾ ਖਿਆਲ ਸੀ ਕਿ ਓਹ ਕੋਈ ਹੋਰ ਈਸਾ ਅਗੇ ਨੂੰ ਆਵੇਗਾ ਜਿਸ ਨੂੰ ਖ਼ੁਦਾ ਦਾ ਬੇਟਾ ਆਖਿਆ ਜਾ ਸਕੇ। ਭਾਵੇਂ ਇਸਤੋਂ ਬਿਨਾਂ ਕਈ ਹੋਰ ਭੀ ਛੋਟੇ ੨ ਝਗੜੇ ਹੋਣਗੇ, ਪਰ ਸਭ ਤੋਂ ਵੱਡੀ ਗਲ ਉੱਪਰ ਦਸੀ ਹੋਈ ਹੋਈ ਸੀ।

ਪੁਰਾਣੇ ਮਹਾਤਮਾ ਹਜ਼ਰਤ ਮੂਸਾ ਯਾ ਦਾਊਦ ਆਦਿਕਾਂ ਦੀ ਸ਼ਖਸੀਯਤ ਈਸਾਈਆਂ ਤੇ ਯਹੂਦੀਆਂ ਦੇ ਸਾਹਮਣੇ ਬਿਲਕੁਲ ਇਕੋ ਜੇਹੀ ਸੀ ਤੇ ਹੁਣ ਭੀ ਹੈ। ਹਜ਼ਰਤ ਮੁਹੱਮਦ ਸਾਹਿਬ ਦੇ ਸਮੇਂ ਸਭ ਤੋਂ ਵਡਾ ਝਗੜਾ ਇਹ ਸੀ ਕਿ ਉਹ ਬੁਤ-ਪ੍ਰਸਤੀ ਤੋਂ ਲੋਕਾਂ ਨੂੰ ਵਰਜਦੇ ਸਨ, ਤੇ ਆਪਣੇ ਆਪ ਨੂੰ ਰਸੂਲ ਕੈਂਹਦੇ ਸਨ, ਪਰ ਓਹਨਾਂ ਦੇ ਮੁਖਾਲਿਫ ਓਨਾਂ ਦੀਆਂ ਏਹਨਾਂ ਗਲਾਂ ਤੋਂ ਉਲਟ ਸਨ। ਹੋਰ ਪੁਰਾਣੀਆਂ ਬਹੁਤ ਸਾਰੀਆਂ ਰਸਮਾਂ ਤੇ ਪੁਰਾਣੇ ਪੈਗੰਬਰਾਂ ਦੇ ਮੁਤਅੱਲਕ "ਨਿਸਚਾ" ਆਦਿ ਕਈ ਪੈਹਲੂਆਂ ਵਿਚ ਦੋਹਾਂ ਧਿਰਾਂ ਦਾ ਇਤਫ਼ਾਕ ਹੀ ਸੀ, ਪਰ ਮੁਕਾਬਲੇ ਪਰ ਗੁਰੂ ਨਾਨਕ ਜੀ ਦੇ ਸਮੇਂ ਸਾਰੀਆਂ ਹੀ ਹਾਲਤਾਂ ਕੁਝ ਹੋਰ ਦੀਆਂ ਹੋਰ ਸਨ। ਇਕ

ਤਾਂ ਹਿੰਦੁਸਤਾਨ ਦੀ ਮੁਲਕੀ ਅਤੇ ਧਾਰਮਕ ਹਾਲਤ ਬਹੁਤ ਹੀ ਖ਼ਤ੍ਰਨਾਕ ਸੀ। ਦੂਜਾ ਹਿੰਦੂ, ਮੁਸਲਮਾਨ ਦੋ ਤਕੜੇ ਮਜ਼ਬੂਤ ਧਰਮਾਂ ਦਾ ਜੰਗ ਹੋ ਰਿਹਾ ਸੀ। ਤੀਜਾ ਆਪਣੇ ਬਾਦਸ਼ਾਹੀ ਰੋਅਬਦਾਬ ਦੇ ਕਾਰਨ ਮੁਸਲਮਾਨੀ ਧਰਮ ਚੜ੍ਹਦੇ ਜੋਬਨ ਪਰ ਸੀ, ਅਤੇ ਇਹ ਧਰਮ ਭੀ ਇਕ ਮਜ਼ਬੂਤ ਅਤੇ ਬਾਕਾਇਦਾ ਜੱਥੇ ਬੰਦ ਸੀ। ਚੌਥਾ ਹਿੰਦੂ ਕਿਸੇ ਦਾ ਨਵਾਂ ਖਿਆਲ ਲੈਣ ਨੂੰ ਤਿਆਰ ਹੀ ਨਹੀਂ ਸਨ, ਇਹ ਆਪਣੇ ਪਰਾਣੇ ਫਟੇ ਹੋਏ ਕੁੜੰਤਿਆਂ ਨੂੰ ਦੂਜਿਆਂ ਦੇ ਸੁੰਦਰ ਕੋਟ ਨਾਲੋਂ ਚੰਗਾ ਆਖਣ ਦੇ ਹੀ ਆਦੀ ਸਨ। ਇਹ ਹੀ ਸਬੱਬ ਹੈ ਕਿ ਇਸਲਾਮ ਨੂੰ ਲੱਗ ਭੱਗ ਇਕ ਹਜ਼ਾਰ ਸਾਲ ਹਕੂਮਤ ਰੱਖਣ ਪਰ, ਤੇ ਜ਼ੋਰ ਦੀ ਤਲਵਾਰ ਚਲਾਉਂਣ ਪਰ ਭੀ ਹਿੰਦੁਸਤਾਨ ਵਿੱਚ ਉਹ ਧਾਰਮਕ ਕਾਮਯਾਬੀ ਨਹੀਂ ਹੋਈ ਕਿ ਜੇਹੜੀ ਉਸਨੂੰ ਅਰਬ, ਈਰਾਨ, ਤੇ ਮਿਸਰ ਅਤੇ ਤੁਰਕਿਸਤਾਨ ਆਦਿ ਇਲਾਕਿਆਂ ਵਿੱਚ ਥੋੜੇ ੨ ਅਰਸੇ ਵਿੱਚ ਹੀ ਹੋਗਈ ਸੀ। ਏਸੇ ਤਰਾਂ ਈਸਾਈਯਤ ਜੋ ਯੂਰਪ ਤੇ ਅਮ੍ਰੀਕਾ ਵਿੱਚ ਕੌੜੀ ਵੇਲ ਵਾਂਗ ਵਧ ਗਈ, ਪਰ ਸੈਂਕੜੇ ਸਾਲਾਂ ਦੀ ਕੋਸ਼ਸ਼ ਨਾਲ ਭੀ ਹਿੰਦੁਸਤਾਨ ਵਿੱਚ ਅਜੇ ਇਸਦਾ ਉਹ ਰੰਗ ਨਹੀਂ ਚੜ੍ਹਿਆ, ਬਲਕਿ ਇਟਲੀ ਤੋਂ ਆਏ ਹੋਏ ਇਕ ਈਸਾਈ ਪਾਦਰੀ ਨੇ ਅੱਜ ਤੋਂ ਢਾਈ ਸੌ ਸਾਲ ਪਹਿਲੇ ਲਿਖ ਦਿੱਤਾ ਸੀ, ਕਿ ਹਿੰਦੁਸਤਾਨ ਵਿੱਚ ਸਿਵਾ ਤਲਵਾਰ ਦੀ ਧਾਰ ਤੋਂ ਪ੍ਰਚਾਰ ਨਹੀਂ ਹੋ ਸਕਦਾ। ਹਾਂ ਇਹ ਸੱਚ ਹੈ, ਕਿ ਹਿੰਦੂ ਹਰ ਇਕ ਬਜ਼ੁਰਗ ਨੂੰ ਈਸ਼੍ਵਰ ਅਵਤਾਰ ਯਾ ਦੇਵਤਾ ਮੰਨ ਲੈਣ ਨੂੰ ਤਿਆਰ ਹਨ, ਤੇ ਉਸਦੇ ਪਿਛਲੱਗ ਲੋਕਾਂ ਨੂੰ

ਆਪਣੇ ਵਿੱਚ ਲੀਨ ਕਰ ਲੈਣ ਨੂੰ ਭੀ ਸਮਰੱਥ ਹਨ, ਪਰ ਇਸ ਸ਼ਰਤ ਪਰ ਕਿ ਉਸ ਫਿਰਕੇ ਦੇ ਆਦਮੀ ਆਪਣੇ ਅਸਲ ਧਾਰਮਕ ਭਾਵ ਵਲੋਂ ਕੁਝ ਢਿੱਲੇ ਰਹਿਣ, ਜਿਹਾ ਕਿ ਇਨ੍ਹਾਂ ਨੇ ਹਿੰਦੂ ਧਰਮ ਦੇ ਪੱਕੇ ਵਿਰੋਧੀ ਸ੍ਰੀ ਮਹਾਤਮਾਂ ਬੁਧ ਜੀ ਨੂੰ ਆਪਣੇ ਦਸ ਅਵਤਾਰਾਂ ਵਿਚ ਮੰਨ ਲਿਆ ਤੇ ਇਸਦੇ ਚੇਲਿਆਂ ਨੂੰ ਆਪਣੇ ਵਿਚ ਹਜ਼ਮ ਕਰ ਲਿਆ, ਤੇ ਅਕਬਰ ਦੇ ਸਮੇਂ ਅਲੋਪਨਿਸ਼ਧ ਆਦਿ ਕਿਤਾਬਾਂ ਬਨਾਕੇ ਮੁਸਲਮਾਨ ਬਜ਼ੁਰਗਾਂ ਨੂੰ ਭੀ ਆਪਣੀ ਮੇਰ ਵਿੱਚ ਲੈ ਆਉਣ ਨੂੰ ਤਿਆਰ ਸਨ, ਪਰ ਇਸਲਾਮ ਕੁਝ ਅਜਿਹੇ ਮਸਾਲੇ ਦਾ ਬਣਿਆ ਹੋਇਆ ਹੈ ਕਿ ਇਸਦਾ ਹਜ਼ਮ ਹੋਣਾ ਅਣਹੋਈ ਗੱਲ ਸਿਧ ਹੋਈ । ਦੂਜਾ ਇਸਲਾਮ ਦੀਆਂ ਜੜ੍ਹਾਂ ਹਿੰਦੁਸਤਾਨ ਤੋਂ ਬਾਹਰ ਮੁਲਕਾਂ ਵਿਚ ਸਨ, ਇਸ ਲਈ ਉਸਦਾ ਕਾਬੂ ਆਉਣਾ ਨਾਮੁਮਕਨ ਸੀ। ਪਰ ਨਾਲ ਹੀ ਇਹ ਵਾਧਾ ਹੈ ਕਿ ਇਹ ਕਿਸੇ ਨਵੇਂ ਧਰਮ ਨੂੰ ਬਾਕਾਇਦਾ ਤੇ ਸਿੱਧੀ ਤਰਾਂ ਧਾਰਨ ਕਰਨ ਨੂੰ ਤਿਆਰ ਨਹੀਂ । ਇਸ ਤੋਂ ਛੁਟ ਗੁਰੂ ਨਾਨਕ ਜੀ ਦਾ ਦੱਸਿਆ ਹੋਇਆ ਧਰਮ, ਖਾਸ ਕਰਕੇ ਹਿੰਦੁਸਤਾਨ ਵਾਸਤੇ ਬਹੁਤ ਹੀ ਨਵਾਂ ਸੀ, ਇਨ੍ਹਾਂ ਦੇ ਰਗ ਰੇਸ਼ੇ ਵਿਚ ਜ਼ਾਤ ਪਾਤ ਦਾ ਭਰਮ ਰਚਿਆ ਹੋਇਆ ਸੀ, ਅਤੇ ਗੁਰੂ ਨਾਨਕ ਜੀ ਦੀ ਸਿੱਖਿਆ ਇਸ ਤੋਂ ਬਿਲਕੁਲ ਉਲਟ ਸੀ ।

ਦੂਜਾ ਇਸ ਦੇਸ਼ ਵਿਚ ਖਾਸ ਕਰਕੇ, ਤੇ ਅਕਸਰ ਕਰਕੇ ਹੋਰ ਦੇਸ਼ਾਂ ਵਿਚ ਭੀ ਭਗਤੀ ਤੇ ਨੇਕੀ ਦਾ ਤੁਅੱਲਕ ਕੁਝ ਜ਼ਾਹਿਰਾ ਸ਼ਕਲ, ਤੇ ਬਹੁਤ ਸਾਰੇ ਦਿਖਾਵੇ ਦੇ ਭੇਖ ਨਾਲ

ਮੰਨਿਆਂ ਜਾਂਦਾ ਸੀ, ਈਸਾਈਆਂ ਦੇ ਪਾਦਰੀ, ਬੁੱਧਾਂ ਦੇ ਭਿਕਸ਼ੂ,, ਹਿੰਦੂਆਂ ਦੇ ਸਨਿਆਸੀ, ਆਮ ਦੁਨੀਆਂ ਦਾਰਾਂ ਨਾਲੋਂ ਕੁਝ ਵੱਖਰੀ ਜੇਹੀ ਸ਼ਕਲ ਹੀ ਬਣਾਕੇ ਰੱਖਦੇ ਸਨ, ਜੋ ਕੁਛ ਉਦਾਸ ਜੇਹੀ ਹੁੰਦੀ ਸੀ, ਚਿਰ ਤਕ ਈਸਾਈ ਪਚਾਰਕ ਤੇ ਪ੍ਰਚਾਰਕਾਂ ਛੜੇ ਹੀ ਹੁੰਦੇ ਸਨ। ਬੁਧ ਭਿਕਸ਼ੁ, ਤੇ ਹਿੰਦੂ ਸਾਧੂਆਂ ਵਿਚ ਤਾਂ ਹੁਣ ਤੱਕ ਇਹ ਹੀ ਹਾਲ ਹੈ।

ਪਰ ਗੁਰੂ ਨਾਨਕ ਜੀ ਦਾ ਭਾਵ ਇਹ ਸੀ, ਕਿ ਪ੍ਰਚਾਰਕ ਤੇ ਧਾਰਮਕ ਆਗੂਆਂ ਦਾ ਬਾਣਾ ਤੇ ਰੈਹਣ ਬਹਿਣ ਦਾ ਆਮ ਤ੍ਰੀਕਾ ਦੂਜੇ ਲੋਕਾਂ ਤੋਂ ਵੱਖਰਾ ਹਰਗਿਜ਼ ਨਾਂ ਹੋਵੇ, ਕਿਉਂਕਿ ਜੇ ਭਗਤਾਂ ਸੰਤਾਂ ਦਾ ਭੇਸ ਅਲੈਹਦਾ ਬਣਾਇਆ ਜਾਵੇ, ਤਾਂ ਭੇਖ ਦੀ ਚਾਦਰ ਹੇਠਾਂ ਕਈ ਔਗਨ ਤੇ ਬਦੀਆਂ ਅੰਦਰੋ ਅੰਦਰ ਹੀ ਮੋਟੀਆਂ ਹੁੰਦੀਆਂ ਜਾਂਦੀਆਂ ਹਨ। ਇਸ ਤੋਂ ਬਿਨਾ ਸੰਸਾਰ ਦੇ ਲੋਕ ਸਿੱਧ ਯਾ ਪੀਰ ਉਸ ਨੂੰ ਮੰਨਿਆਂ ਕਰਦੇ ਹਨ, ਕਿ ਜੇਹੜਾ ਆਮ ਦੁਨੀਆਂ ਦੀ ਭਾਈਚਾਰਕ ਤੇ ਲਾਭ ਦਾਇਕ ਮਰਯਾਦਾ ਤੋਂ ਉਲਟੀਆਂ ਗਲਾਂ ਕਰੇ, ਕਈ ਮੁਸਲਮਾਨ ਭਰਾ ਅੱਲ ਵਲੱਲੀਆਂ ਗਲਾਂ ਕਰਨ ਵਾਲੇ ਲੋਕਾਂ ਨੂੰ ਪੀਰ, ਆਰਫ ਯਾ ਖੁਦਾ ਰਸੀਦਾ ਬਜ਼ੁਰਗ ਸਮਝਣ ਲਗ ਜਾਂਦੇ ਹਨ। ਉਨ੍ਹਾਂ ਵਿੱਚ ਇਹ ਗਲ ਪ੍ਰਸਿੱਧ ਹੈ, ਕਿ ਸੂਫੀ ਮਹਾਤਮਾ ਸ਼ਰਹ ਦੀ ਭੀ ਪਵਾਹ ਨਹੀਂ ਕਰਦੇ। ਮੌਲਾਨਾ ਰੂਮ ਯਾ ਹਾਫਜ਼ ਆਦਿ ਬਜ਼ੁਰਗਾਂ ਦੀ ਕਲਾਮ ਵਿਚ ਹਰ ਥਾਂ ਸ਼ਰਾਬ ਦੇ ਪਿਆਲੇ ਭਰ ਪਏ ਹਨ, ਪਰ ਸ਼ਰਹ ਇਸਲਾਮੀ ਵਿਚ ਸ਼ਰਾਬ ਦੀ ਸਖਤ ਮਨਾਹੀ ਹੈ ਏਸੇਤਰਾਂ ਹਿੰਦੂ ਬਜ਼ੁਰਗ ਭੀ ਸਤਵੰ [illegible] ਮਕਾ ਦਾ [illegible]-

ਗਿਆਨੀ ਓਸੇ ਨੂੰ ਆਖਿਆ ਕਰਦੇ ਹਨ, ਕਿ ਜਿਸ ਦਾ ਵਰਤਨ ਵਿਹਾਰ ਬਹੁਤ ਹੀ ਓਪਰਾ ਜਿਹਾ ਹੋਵੇ। ਕਹਾਵਤ ਹੈ ਕਿ ਪਾਂਡਵਾਂ ਦਾ ਜਗ ਤਦ ਪੂਰਾ ਹੋਇਆ ਸੀ ਕਿ ਜਦ ਬਾਲਮੀਕ ਨੇ ਆਕੇ ਭੋਜਨ ਪਾਇਆ ਉਸ ਵਿਚ ਵਾਧਾ ਇਹ ਸੀ, ਕਿ ਉਸ ਨੇ ਮਿਠੇ ਖੱਟੇ ਸਲੂਣੇ ਆਦਿ ਹਰ ਕਿਸਮ ਦੇ ਭੋਜਨ ਇਕ ਥਾਂ ਇਕੱਠੇ ਕਰਕੇ ਖਾਲਏ ਸਨ। ਭਾਗਵਤ ਤੇ ਵਸਿਸ਼ਟ ਆਦਿ ਗ੍ਰੰਥਾਂ ਵਿੱਚ ਇਸ ਕਿਸਮ ਦੀਆਂ ਅਨੇਕਾਂ ਕਹਾਣੀਆਂ ਆਉਂਦੀਆਂ ਹਨ ॥

ਏਸੇ ਤਰਾਂ ਵਧਦਿਆਂ ਵਧਦਿਆਂ ਹਿੰਦੂਆਂ ਵਿਚ ਇਕ ਅਜੇਹਾ ਘੋਰ ਪੰਥ ਨਿਕਲ ਪਿਆ ਸੀ, ਜੋ ਮੈਲਾ ਤਕ ਖਾ ਲੈਣਾ ਆਪਨਾ ਧਰਮ ਸਮਝਦਾ ਸੀ ॥ ਪਰ ਸਤਿਗੁਰੂ ਨਾਨਕ ਜੀ ਦਾ ਪ੍ਰਚਾਰ ਇਹ ਸੀ, ਕਿ ਸੰਸਾਰ ਵਿਚ ਆਮ ਲੋਕਾਂ ਦੀ ਤਰਾਂ ਘਰ ਬਾਰੀ ਬਣਕੇ ਰਹੋ, ਅਰਥਾਤ ਹਰ ਇਕ ਲਈ ਧਰਮ ਦਾ ਇਕੋ ਰਸਤਾ ਹੈ, ਕਿਸੇ ਤਰਾਂ ਭੀ ਅਪਣੀ ਭਗਤੀ ਤੇ ਨੇਕੀ ਦਾ ਜਾਨ ਬੁਝਕੇ ਇਸ਼ਤਿਹਾਰ ਦੇਣਾ ਪਾਪ ਹੈ। ਜਿਹਾ ਕਿ:—

"ਮੋਨਿ ਭਇਓ ਕਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ। ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀਂ। ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ। ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥........ ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ। ਹਉ ਹਉ ਕਰਤ ਬੰਧਨ ਮਹਿ

ਪਰਿਆ ਨਹ ਮਿਲੀਐ ਇਹ ਜੁਗਤਾ ॥ ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ। ਵੱਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗ ਨ ਗਹਿਆ ॥ (ਰਾਗ ਸੋਰਠ ਅਸਟ ਮਹਲਾ ੫ ਭਾਵ—ਮੋਨ ਧਾਰੀ ਸਾਧ ਹੋਕੇ ਚੁਪ ਰਹਿਣਾ। "ਕਰਪਾਤੀ" ਹੱਥਾਂ ਨੂੰ ਹੀ ਭਾਂਡਾ ਸਮਝ ਲੈਣਾ। ਤਿਆਗੀ ਹੋਣ ਦੇ ਸਬੱਬ ਕਿਸੇ ਹੋਰ ਭਾਂਡੇ ਨੂੰ ਹੱਥ ਨਾਂ ਲਾਉਣਾ ॥

*"ਪਾਣੀ ਪਾਤ੍ਰੰ ਦਿਗੰਬਰਾ"

(ਭਰਥਰੀ ਦਾ ਵਈਰਾਗ ਸ਼ੱਤਕ)

ਪੈਰਾਂ ਤੋਂ ਨੰਗੇ ਤੇ ਜੰਗਲ ਵਿਚ ਰਹਿਣਾ, ਤੀਰਥਾਂ ਉਪਰ ਫਿਰਨਾ, "ਕਾਂਸ਼ੀ" ਜਾਕੇ ਆਰੇ ਨਾਲ ਅਪਣੇ ਸਰੀਰ ਦੇ ਦੋ ਟੋਟੇ ਕਰਵਾ ਲੈਣੇ, ਮੱਥੇ ਉਪਰ ਟਿੱਕੇ ਲਾਉਣੇ ਤੇ ਖਾਸ ਕਿਸਮ ਦਾ ਆਸਨ ਬਛਾਕੇ ਠਾਕਰ ਪੂਜਾ ਆਦਿ ਕਰਨੀ, ਡੰਡੇ ਦੀ ਤਰਾਂ ਲੰਬੇ ਪੈਕੇ ਡੰਡਉਤਾਂ ਕਰਨੀਆਂ, ਚਉਰਾਸੀ ਕਿਸਮ ਦੇ ਆਸਨ ਜੋ ਯੋਗੀ ਲੋਕ ਲਾਇਆ ਕਰਦੇ ਹਨ, ਉਹ ਲਾਉਣੇ ਤੇ ਅਖੀ ਮੀਟਕੇ ਸਮਾਧੀ ਲਾਉਣੀ, ਇਹ ਸਭ ਕੁਝ ਸੱਚੇ ਰਸਤੇ ਤੋਂ ਉਲਟ ਹੈ।

ਏਸੇਤਰਾਂਹੋਰਹੁਕਮਹੈ:—"ਪੜਿਪੁਸਤਕਸੰਧਿਆ ਬਾਦੰ

---

*ਅਜੇਹੇ ਕਈ ਵਾਕਾਂ ਦੁਆਰਾ ਇਸ ਮਹਾਤਮਾ ਨੇ ਹਥਾਂ ਨੂੰ ਭਾਂਡੇ ਬਨਾਉਣ ਤੇ ਕਪੜਿਆਂ ਤੋਂ ਬਿਨਾਂ ਨੰਗੇ ਰਹਿਣ ਲਈ ਜ਼ੋਰ ਦਿੱਤਾ ਹੈ ॥

ਸਿਲ ਪੂਜਸਿ ਬਗੁਲ ਸਮਾਧੰ” (ਕਿਸੇ ਖਾਸ ਚੀਜ਼ ਵਿਚ ਧਿਆਨ ਟਿਕਾ ਕੇ ਸਮਾਧੀ ਲਾਉਣੀ )...............

“ਗਲਿ ਮਾਲਾ ਤਿਲਕੁ ਲਿਲਾਟੰ । ਦੋਇ ਧੋਤੀ
ਬਸਤ੍ਰ ਕਪਾਟੰ । ਜੇ ਜਾਣਸਿ ਬ੍ਰਹਮੰ ਕਰਮੰ । ਸਭ
ਫੋਕਟ ਨਿਸਚਉ ਕਰਮੰ ॥”

(ਵਾਰ ਆਸਾ ਸ਼ਲੋਕ ੧੪ ਮ: ੧)

ਇਸ ਸ਼ਬਦ ਵਿੱਚ ਗੁਰੂ ਜੀਨੇ ਕਰਮ ਕਾਂਡੀ ਬ੍ਰਾਹਮਣਾਂ ਦਾ ਹੁਲੀਆ ਦੱਸਿਆ ਹੈ, ਤੇ ਸਿੱਧ ਕੀਤਾ ਹੈ ਕਿ ਇਸ ਕਿਸਮ ਦਾ ਵਖਰਾ ਜਿਹਾ ਭੇਖ ਨਕੰਮਾ ਹੁੰਦਾ ਹੈ, ਕਿਉਂਕਿ ਇਹ ਸਭ ਕੁਛ ਪਾਖੰਡ ਤੇ ਠੱਗੀ ਦਾ ਕਾਰਨ ਹੈ ਇਕ ਹੋਰ ਜਗਾ ਹੁਕਮ ਹੈ:-

“ਅੱਖੀ ਤਾ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰ”
ਆਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ।
ਮਗਰ ਪਾਛੈ ਕਛੁ ਨ ਸੂਝੈ ਇਹੁ ਪਦਮੁ ਅਲੋਅ ।”

(ਰਾਗ ਧਨਾਸਰੀ ਮ: ੧)

ਉਂਗਲੀਆਂ ਦੀਆਂ ਗੰਢਾਂ ਵਿਚ ਖਾਸ ੨ ਤ੍ਰੀਕੇ ਨਾਲ ਨੱਕ ਪਕੜਨਾ, “ਓਅੰ ਸੋਹੰ” ਆਦਿ ਖਾਸ ੨ ਸ਼ਬਦ ਖਾਸ ੨ ਤ੍ਰੀਕੇ, ਤੇ ਗਿਣਤੀ ਨਾਲ ਉਚਾਰਨ ਕਰਨੇ ਅਜੇਹੀ ਸਾਧਨਾ ਕਈ ਭੇਖਧਾਰੀ ਲੋਕ ਕਰਿਆ ਕਰਦੇ ਹਨ। ਇਕ ਥਾਂ ਜਨਮ ਸਾਖੀ ਵਿਚ ਭੀ ਆਉਂਦਾ ਹੈ ਕਿ ਇਕ ਬ੍ਰਾਹਮਣ ਟਿੱਕੇ ਲਾਕੇ ਤੇ ਦੱਭਦੇ ਘਾਸ ਦੇ ਆਸਣ ਉਪਰ ਬੈਠਕੇ ਠਾਕਰ ਮੂਰਤੀ ਨੂੰ ਅੱਗੇ ਰੱਖਕੇ ਅੱਖਾਂ ਮੀਟੀ ਬੈਠਾ ਸੀ, ਸਤਿਗੁਰੂ ਨੇ ਉਸ ਕੋਲੋਂ ਇਸ ਦਾ ਕਾਰਨ ਪੁਛਿਆ

ਜਿਸਦਾ ਉਸਨੇ ਉੱਤਰ ਦਿਤਾ ਕਿ ਇਸਤਰਾਂ ਕਰਨ ਪਰ ਤੇਹਾਂ ਲੋਕਾਂ ਦੇ ਪਦਾਰਥ ਨਜ਼ਰੀ ਆਉਂਦੇ ਹਨ, ਜਦ ਉਸਨੇ ਫੇਰ ਅੱਖਾਂ ਮੀਟੀਆਂ ਗੁਰੂ ਜੀ ਨੇ ਮਰਦਾਨੇ ਪਾਸੋਂ ਠਾਕਰ ਚੁਕਾਕੇ ਉਸਦੇ ਪਿਛੇ ਰਖਵਾ ਦਿਤੇ, ਅੱਖਾਂ ਖੁਲਣ ਪਰ ਪੰਡਤ ਨੇ ਠਾਕਰਾਂ ਦੀ ਬਾਬਤ ਪੁਛਿਆ, ਸਤਿਗੁਰਾਂ ਨੇ ਹੱਸਕੇ ਆਖਿਆ ਕਿ ਜਦ ਸਾਹਮਣੇ ਹੋਈ ਚੋਰੀ ਦਾ ਪਤਾ ਨਹੀਂ ਫਿਰ ਤੇਹਾਂ ਲੋਕਾਂ ਦੇ ਪਦਾਰਥ ਕਿਸਤਰਾਂ ਵੇਖੇ ਜਾ ਸਕਦੇ ਹਨ ? ਇਸ ਭਾਵ ਦੇ ਹੋਰ ਭੀ ਸੈਂਕੜੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ। ਇਸਤੋਂ ਛੁਟ ਬਚਿਤ੍ਰ ਨਾਟਕ ਅਧਯਾਇ ੬, ਅਕਾਲ ਉਸਤਤਿ ਦੇ ਕੜਾਕੇਦਾਰ ਕਬਿੱਤ, ਤੇਤੀ ਸਵੱਯਾਂ ਵਿਚੋਂ ਬਹੁਤ ਸਾਰੇ ਸਵੱਯੇ, ਏਸੇਤਰਾਂ ਦਸਮ ਪਾਤਸ਼ਾਹ ਦੀ ਹੋਰ ਬਹੁਤ ਸਾਰੀ ਬਾਣੀ ਏਸੇ ਪ੍ਰਥਾਇ ਹੈ।

ਨਤੀਜਾ ਇਹ ਹੈ:—ਭੇਖ ਦਿਖਾਯੋ ਜਗਤ ਕੋ ਲੋਗਨ ਕੋ ਬਸਿਕੀਨ। ਅੰਤ ਕਾਲ ਕਾਤੀ ਕਟਿਯੋ ਬਾਸੁ ਨਰਕ ਮੋਂ ਲੀਨ'' (ਬਚਿਤ੍ਰ ਨਾਟਕ ਅਧਯਾਇ ੬)

ਭਾਵੇਂ ਹੋਰ ਭੀ ਕਈ ਬਜ਼ੁਰਗਾਂ ਦੀ ਰਾਏ ਭੇਖ ਪਾਖੰਡ ਦੇ ਖਿਲਾਫ ਰਹੀ ਹੈ ਪਰ ਉਨ੍ਹਾਂ ਦੇ ਪਿਛਲਗਾਂ ਨੂੰ ਆਖਰ ਕੋਈ ਨਾ ਕੋਈ ਸੂਰਤ ਬਨਾਉਣੀ ਹੀ ਪੈਂਦੀ ਸੀ, ਜੋ ਕਿ ਮੁੜ ਘਿੜਕੇ ਏਸੇ ਦਾਇਰੇ ਵਿਚ ਆ ਜਾਂਦੀ ਸੀ। ਗੁਰੂ ਸਾਹਿਬਾਨ ਨੇ ਸਿਖਾਂ ਨੂੰ ਭੇਖ ਅਤੇ ਦਿਖਾਵੇ ਤੋਂ ਭੀ ਬਚਾਉਣਾ ਸੀ, ਪਰ ਸੋਸਾਇਟੀ ਯਾ ਖਾਲਸਾ ਭਾਈਚਾਰੇਦੀ ਮਜ਼ਬੂਤੀ ਵਾਸਤੇ ਕਿਸੇ ਕਿਸਮਦੇ ਕੌਮੀ ਨਿਸ਼ਾਨ ਭੀ ਬਨਾਉਣੇ ਸਨ ਜਿਹਾ ਕਿ ਦਸਮ ਪਾਤਸ਼ਾਹ ਜੀ ਦੇ

ਹੁਕਮ ਅਨੁਸਾਰ ਪੰਜ ਕੱਕੇ ਧਾਰਨ ਕੀਤੇ ਗਏ, ਪਰ ਇਹ ਪੰਜ ਕਕਾਰ ਭੇਖ ਨਹੀਂ ਕਿਉਂਕਿ ਇਨਾਂ ਦਾ ਪੈਹਨਣਾ ਇਸਤ੍ਰੀ, ਪੁਰਸ਼, ਬਾਲਕ, ਬੁਢੇ, ਪ੍ਰਚਾਰਕ ਤੇ ਆਮ ਕਾਰੀ ਵਿਵਹਾਰੀ, ਹਰ ਗ੍ਰੀਬ ਤੇ ਅਮੀਰ ਸਿਖ ਲਈ ਇਕੋ ਜਿਹਾ ਹੈ। ਏਥੇ ਜਨੇਊ ਵਾਲਾ ਹਿਸਾਬ ਨਹੀਂ ਕਿ ਸ਼ੂਦਰਾਂ ਲਈ ਉਸਦੇ ਧਾਰਨ ਕਰਨ ਦਾ ਹੁਕਮ ਹੀ ਨ ਹੋਵੇ ਤੇ ਬ੍ਰਾਹਮਨ ਕਸ਼ੱਤਰੀਆਂ ਦਾ ਭੀ ਵਖੋ ਵਖਰੇ ਕਿਸਮ ਦਾ ਜਨੇਊ ਹੋਵੇ (ਬ੍ਰਾਹਮਣਾ ਲਈ ਕਪਾਹ ਦਾ, ਤੇ ਉਹ ਭੀ ਖਾਸ ਤਰੀਕੇ ਨਾਲ ਤਿੱਲੜਾ ਵਟਿਆ ਹੋਇਆ, ਕਸ਼ੱਤਰੀਆਂ ਲਈ ਸਣ ਦੇ ਡਰੇ ਦਾ, ਤੇ ਵੈਸ਼ਾਂ ਲਈ ਭੇਡ ਦੀ ਉੱਨ ਦਾ।

(ਮਨੂੰ ਅਧਯਾਇ ੨ ਸ਼ਲੋਕ ੪੪)

ਫੇਰ ਸਮਝ ਲਓ ਇਕ ਕੋਮ ਵਿਚੋਂ ਕਿਸੇ ਖਾਸ ਪਾਰਟੀ ਦਾ ਵਖਰਾ ਨਿਸ਼ਾਨ ਬਣ ਜਾਣਾ ਤੇ ਉਸ ਨਿਸ਼ਾਨ ਨੂੰ ਭਗਤੀ ਅਤੇ ਨੇਕੀ ਦੀ ਇਲਾਮਤ ਸਮਝ ਲੈਣਾ, ਆਮ ਲੋਕਾਂ ਨਾਲੋਂ ਵਖਰੀ ਕੁੜ ਮੀਸਣੀ ਜਹੀ ਸ਼ਕਲ ਬਣਾਕੇ ਰਖਣੀ, ਇਹ ਸਭ ਕੁਛ ਭੇਖ ਪਾਖੰਡ ਹ।

ਅੱਜ ਕੱਲ ਸਿੱਖ ਪੰਥ ਵਿਚ ਭੀ ਚਿੱਟੀਆਂ ਚਾਦਰਾਂ ਦੀ ਗਿਲਤੀ ਮਾਰਨ ਵਾਲੇ, ਪਜਾਮਾਂ ਨਾ ਪਾਉਂਣ ਵਾਲੇ ਯਾ ਲੰਮਿਆਂ ਚੋਲਿਆਂ ਉਪਰ ਕੰਬਲ ਰੱਖਣ ਵਾਲੇ ਸੱਜਨਾਂ ਦਾ ਇਕ ਖਾਸ ਟੋਲਾ ਜਿਹਾ ਬਣ ਰਿਹਾ ਹੈ। ਇਹ ਬੀ ਗੁਰ-ਆਸ਼ੇ ਤੋ ਵਿਰੁਧ ਅਤੇ ਕੁਝ ਭੇਖ ਜਿਹਾ ਹੈ। ਇਕ ਕੋਟ ਪਜਾਮੇਂ ਪੈਹਨਣਵਾਲੇ ਨੂੰ ਕੋਈ ਸੱਜਨ ਸੰਤ ਨਹੀਂ ਆਖਦਾ ਭਾਵੇ ਉਹ ਕਿਤਨਾ ਭੀ ਨੇਕ ਕਿਉਂ ਨਾ ਹੋਵੇ, ਪਰ ਉਕਤ

ਬਾਨਾ ਧਾਰਨ ਪਰ ਝੱਟਾ ਪੱਟ ਹੀ ਸੰਤ ਦੀ ਡਿਗਰੀ ਮਿਲ ਜਾਂਦੀ ਹੈ। ਹੋ ਸਕਦਾ ਹੈ ਜੋ ਕੋਈ ਇਕ ਇਸ ਭੇਖ ਵਾਲੇ ਸੱਜਣ ਨੇਕ ਭੀ ਹੋਣ ਤੇ ਉਨ੍ਹਾਂ ਨੇ ਬਹੁਤ ਲੰਮਾ ਗੌਹੁ ਨਾਂ ਕੀਤਾ ਹੋਵੇ ਯਾ ਕਿਸੇ ਖਾਸ ਕਾਰਨ ਕਰਕੇ ਉਪਰ ਦੱਸੀ ਸ਼ਕਲ ਬਣਾਉਂਣੀ ਪੈਗਈ ਹੋਵੇ, ਅਜੇਹੇ ਚੰਗੇ ਪੁਰਖਾਂ ਦਾ ਫਰਜ਼ ਹੈ ਕਿ ਉਹ ਹੁਣ ਇਸ ਵਧ ਚਲੀ ਬੀਮਾਰੀ ਨੂੰ ਬਹੁਤ ਛੇਤੀ ਰੋਕ ਦੇਣ। ਸਾਡਾ ਭਾਵ ਇਹ ਹੈ ਕਿ ਗੁਰੂ ਜੀ ਨੇ ਭੇਖ, ਪਾਖੰਡ, ਤੇ ਜ਼ਾਹਰਦਾਰੀ ਤੋਂ ਨਰੋਲ, ਅਤੇ ਬਕਾਇਦਾ ਜੱਥੇਬੰਦ ਤੇ ਆਪਣੇ ਪੂਰੇ ਕੌਮੀ ਨਿਸ਼ਾਨ ਰੱਖਣ ਵਾਲਾ ਮੁਕੰਮਲ ਪੰਥ ਸਾਜਿਆ। ਇਹ ਭੀ ਇਕ ਬਹੁਤ ਵੱਡੇ ਕੰਮਾਂ ਵਿਚੋਂ ਕੰਮ ਸੀ।

ਇਸਤੋਂ ਛੁੱਟ ਬੁਤਪ੍ਰਸਤੀ, ਜਾਤ ਪਾਤ, ਇਕ ਵਾਹਿਗੁਰੂ ਨੂੰ ਛੱਡ ਅਨੇਕ ਦੇਵਤਿਆਂ ਦੀ ਪੂਜਾ, ਸ਼ਗਨ ਅਪਸ਼ਗਨ ਨੂੰ ਮੰਨਣਾ, ਚਉਂਕਾ ਭਾਂਡਾ ਤੇ ਛੂਤ ਛਾਤ ਦੇ ਵੈਹਮ ਅਜੇਹੀਆਂ ਅਨੇਕ ਲਾਗ ਵਾਲੀਆਂ ਬੀਮਾਰੀਆਂ ਸਨ, ਜੋ ਹਿੰਦੂਆਂ ਦੇ ਹੱਡ ੨ ਤੇ ਨਾੜ ੨ ਵਿੱਚ ਚਿਰ ਤੋਂ ਰਚੀਆਂ ਹੋਈਆਂ ਸਨ, ਇਨ੍ਹਾਂ ਵਹਿਮਾਂ ਨੂੰ ਹਿੰਦੂਆਂ ਦੇ ਪਾਸ ੨ ਰਹਿਕੇ ਦੂਰ ਕਰਨਾ (ਉਹ ਭੀ ਪ੍ਰੇਮ ਨਾਲ) ਕੁਝ ਬੜਾ ਹੀ ਕਠਨ ਜਿਹਾ ਸੀ।

ਅੱਜ ਅੰਗ੍ਰੇਜ਼ੀ ਰਾਜ ਦੇ ਆ ਜਾਣ ਕਰਕੇ ਤੇ ਹਰ ਪਾਸੇ ਵਿਦਯਾ ਫੈਲ ਜਾਣ ਕਰਕੇ ਤੇ ਸਿੱਧੀ ਤਰਾਂ ਯਾ ਕਿਸੇ ਵੱਲ ਫੇਰ ਨਾਲ ਗੁਰਸਿੱਖੀ ਦੇ ਖਿਆਲਾਂ ਦਾ ਪ੍ਰਚਾਰ ਹੋ ਜਾਣ ਕਰਕੇ ਭਾਵੇਂ ਇਹ ਬੀਮਾਰੀਆਂ ਕੁਝ ਬਹੁਤੀਆਂ ਕਠਨ

ਮਾਲੂਮ ਨਾਂ ਹੋਣ ਪਰ ਉਸ ਵੇਲੇ ਇਨ੍ਹਾਂ ਦਾ ਦੂਰ ਕਰਨਾ ਕੁਝ ਬਹੁਤ ਹੀ ਨਾਂ ਹੋਣ ਵਾਲੀ ਗੱਲ ਸੀ । ਇਸ ਤੋਂ ਬਿਨਾਂ ਪੁਰਾਣੇ ਧਰਮਾਂ ਦੀ ਨਿਸਬਤ ਸਿੱਖ ਧਰਮ ਵਿਚ ਹੋਰ ਭੀ ਬੜੇ ੨ ਫਰਕ ਹਨ, ਜਿਹਾ ਕਿ ਪੁਰਾਣੇ ਧਰਮ ਰੱਬ ਅਤੇ ਆਦਮੀ ਦੇ ਵਿਚਕਾਰ ਇਕ ਹੋਰ ਹਸਤੀ ਮੰਨਦੇ ਹਨ। ਮੁਸਲਮਾਨਾਂ, ਈਸਾਈਆਂ, ਯਹੂਦੀਆਂ ਦੇ ਖਿਆਲ ਅਨੁਸਾਰ ਫਰਿਸ਼ਤੇ, ਹਿੰਦੂਆਂ ਦੇ ਨਿਸਚੇ ਅਨੁਸਾਰ ਦੇਵਤੇ,ਪਰ ਗੁਰਮਤ ਵਿਚ ਪ੍ਰਮੇਸ਼ਰ ਤੋਂ ਬਾਦ ਮਾਨੁਖ ਦਾ ਹੀ ਦਰਜਾ ਹੈ ਅਰਥਾਤ ਵਿਚਕਾਰ ਤੀਜੀ ਚੀਜ਼ ਕੋਈ ਨਹੀਂ । "ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ ਨਿਆਰੇ ੨ ਦੇਸਨ ਕੇ ਭੇਸ ਕੋ ਸੁਭਾਵ ਹੈ।" (ਅਕਾਲ ਉਸਤਤਿ, ਪਾਤਸ਼ਾਹੀ ੧੦)

ਪੁਰਾਣੇ ਧਰਮਾਂ ਵਿਚ ਸੰਸਾਰ ਦਾ ਉਧਾਰ ਕਰਨ ਵਾਲਿਆਂ ਨੂੰ ਯਾ ਤਾਂ ਆਦਮੀਆਂ ਤੋਂ ਵਖਰਾ ਮੰਨਿਆਂ ਜਾਂਦਾ ਸੀ, ਜਿਹਾ ਕਿ ਹਿੰਦੂਆਂ ਵਿਚ ਅਤਵਾਰ, ਤੇ ਈਸਾਈਆਂ ਵਿਚ ਈਸਾ ਨੇ ਵਾਹਿਗੁਰੂ ਦਾ ਸ਼੍ਰੀਰਕ ਪੁਤ੍ਰ ਹੋਣਾ, ਅਰਥਾਤ ਕਿਸੇ ਆਦਮੀ ਨੂੰ ਉਸਦਾ ਪਿਤਾ ਨਾਂ ਮੰਨਿਆ ਜਾਣਾ। ਜੇ ਭਲਾ ਕਿਤੇ ਧਾਰਮਕ ਸੁਧਾਰਕ ਨੂੰ ਆਦਮੀ ਮੰਨ ਭੀ ਲਿਆ ਜਾਂਦਾ ਸੀ, ਤਾਂ ਭੀ ਆਮਖਿਆਲ ਇਹ ਹੁੰਦਾ ਸੀ, ਕਿ ਪੈਗੰਬਰ ਦੀ ਸਿਫਾਰਿਸ਼ ਤੋਂ ਬਿਨਾਂ ਵਾਹਿਗੁਰੂ ਪਰਸੰਨ ਨਹੀਂ ਹੋਵੇਗਾ,ਅਤੇਆਮ ਆਦਮੀਆਂ ਲਈ ਹੋਰ ਧਰਮ, ਪਰ ਪੈਗੰਬਰਾਂ ਤੇ ਅਵਤਾਰਾਂ ਲਈ ਹੋਰ ਧਰਮ ਦਸਿਆ ਜਾਂਦਾ ਸੀ, ਇਨ੍ਹਾਂ ਪੇਚੀਦਾ ਗਲਾਂ ਦੇ ਮੁਕਾਬਲੇ ਸ੍ਰੀ ਗੁਰੂ ਜੀ ਦਾ ਸਾਫ ਅਤੇ ਸੱਚਾ ਸਿਧਾਂਤਹੇਠਲਿਖੇ ਅਨੁਸਾਰ ਹੈ।

# ਧਰਮ ਸਾਡੇ ਲਈ ਇਕ ਹੈ

ਜਿਹਾ ਕਿ:—"ਏਕੋ ਧਰਮ ਦ੍ਰਿੜੈ ਸਚ ਕੋਈ ਗੁਰਮਤਿ ਪੂਰਾ ਜੁਗਿ ਜੁਗਿ ਸੋਈ।" (ਰਾਗ ਬਸੰਤ ਅਸ: ਮ: ੧)

ਭਾਵ:—ਧਰਮ ਸਭ ਲਈ ਇਕ ਹੈ, ਕੋਈ ਸੁਧਾਰਕ ਮਨੁਖ ਆਪਣੇ ਆਪ ਨੂੰ ਰੱਬ ਨਹੀਂ ਕਹਾ ਸਕਦਾ। ਜਿਹਾ ਕਿ:—

"ਸੋ ਕਿਮ ਮਾਨਸ ਰੂਪ ਕਹਾਏ"। "ਬਿਨ ਕਰਤਾਰ ਨਾਂ ਕਿਰਤਮ ਮਾਨੋ। ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ।"

(ਸ਼ਬਦ ਪਾਤਸ਼ਾਹੀ ੧੦)

ਅਜੇਹੇ ਅਨੇਕ ਸ਼ਬਦ ਪਹਿਲੇ ਗੁਰੂਆਂ ਦੇ ਭੀ ਹਨ।

ਭਾਵੇਂ ਸਭ ਦਾ ਪਿਤਾ ਵਾਹਿਗੁਰੂ ਹੈ, ਪਰ ਲੋਕਾਂ ਦੀ ਤਰਾਂ ਸ਼ਰੀਰਕ ਸਬੰਧ ਕਰਕੇ ਉਸਦਾ ਮਾਤਾ ਪਿਤਾ ਪੁਤ੍ਰ ਭਰਾ ਆਦਿ ਕੋਈ ਨਹੀਂ ਜਿਹਾ ਕਿ:—

"ਬੇਦ ਕਤੇਬੀ ਭੇਦੁ ਨ ਜਾਤਾ। ਨਾ ਤਿਸ ਮਾਤ ਪਿਤਾ ਸੁਤ* ਭਰਾਤਾ।" (ਰਾਗ ਮਾਰੂ ਸੋਹਲੇ)

ਜਦ ਮਾਨੁਖ ਵਾਹਿਗੁਰੂ ਦਾ ਪੂਰਨ ਗਿਆਨ ਤੇ ਸੱਚਾਂ ਪ੍ਰੇਮ ਹਾਸਲ ਕਰ ਲਵੇ ਤਦੋਂ ਕਿਸੇ ਪੈਗੰਬਰ ਯਾ ਦੇਵਤੇ ਦੇ ਵਸੀਲੇ ਦੀ ਕੋਈ ਲੋੜ ਨਹੀਂ ਰਹਿੰਦੀ ਕਿਉਂ ਕਿ ਵਾਹਿਗੁਰੂ ਨਾਲ ਸਭਦਾ ਤਅੱਲਕ ਇਕੋ ਜਹਾ ਹੈ ਕੇਵਲ ਲੋਕਾ ਵਿਚ ਗਿਆਨ ਅਤੇ ਪ੍ਰੇਮ ਆਦਿ ਗੁਣਾਂ ਦਾ ਵਾਧ

---

*ਸੁਤ = ਪੁਤ੍ਰ।

ਘਾਟਾ ਹੋਣ ਕਰਕੇ ਔਗਣਹਾਨ ਉਸ ਤੋਂ ਦੂਰ ਹਨ ਤੇ ਗੁਣਵੰਤੇ ਉਸ ਦੇ ਨੇੜੇ ਹਨ ਜਿਹਾ ਕਿ:–"ਗੁਣਵੰਤੀ ਗੁਣ ਵੀਥਰੈ ਅਉਗਣ ਵੰਤੀ ਝੂਰਿ।" (ਸ੍ਰੀ ਰਾਗ ਮ: ੧)

ਸੋ ਜੇ ਪੂਰਨ ਗੁਣ ਆ ਜਾਣ ਤਾਂ ਵਾਹਿਗੁਰੂ ਸਾਡਾ ਉਤਨਾ ਹੀ ਮਿੱਤ੍ਰ ਹੈ, ਜਿਤਨਾ ਕੁ ਬੜੇ ੨ ਪੈਗੰਬਰਾਂ ਦਾ। ਉਹ ਸਾਡਾ ਸਭ ਦਾ ਹੀ ਪਿਤਾ ਹੈ, ਤੇ ਸਭ ਦਾ ਹੀ ਮਾਲਿਕ ਹੈ ਇਸ ਲਈ ਆਪਣੇ ਵਿਚ ਪੂਰੇ ਗੁਣ ਹੋ ਜਾਣ ਪਰ ਕਿਸੇ ਨੂੰ ਕਿਸੇ ਦੀ ਸਿਫਾਰਸ਼ ਦੀ ਲੋੜ ਨਹੀਂ ਹੈ। ਹੇਠ ਲਿਖੇ ਸ਼ਬਦ ਇਸ ਭਾਵ ਨੂੰ ਬੜੀ ਸੋਹਣੀ ਤਰਾਂ ਸਿੱਧ ਕਰਦੇ ਹਨ। ਜਿਹਾ ਕਿ:–"ਸਭ ਊਪਰਿ ਨਾਨਕ ਕਾ ਠਾਕੁਰੁ ਮੈਂ ਜੇਹੀ ਘਣ ਚੇਰੀ ਰਾਮ।" (ਰਾਗ ਸੂਹੀ)

ਵਾਹਿਗੁਰੂ ਸਭ ਦਾ ਮਾਲਕ ਹੈ ਮੇਰੇ ਜੇਹੀਆਂ ਅਨੇਕ ਉਸ ਦੀਆਂ ਸੇਵਕਾਂ ਹਨ।

"ਸਜਣ ਮੈਂਡਾ ਚਾਹੀਏ ਹਭ ਕਹੀਂ ਦਾ ਮਿਤ।
ਹਭੇ ਜਾਣਨ ਆਪਣਾ ਕਹੀ ਨਾ ਠਾਹੇ ਚਿਤ।"
(ਮਾਰੂ ਵਾਰ ਡਖਣੇ)

"ਸਭੇ ਸਾਂਝੀ ਵਾਲ ਸਦਾਇਨਿ ਤੂ ਕਿਸੈ ਨ ਦਿਸਹਿ
ਬਾਹਰਾ ਜੀਉ।" (ਰਾਗ ਮਾਝ ਮਹਲਾ ੫)

## ਵਾਹਿਗੁਰੂ ਦਾ ਵਿਰੋਧੀ ਕੋਈ ਨਹੀਂ !

ਮੁਸਲਮਾਨ, ਈਸਾਈ, ਯਹੂਦੀਆਂ ਦਾ ਖ਼ਿਆਲ ਹੈ ਕਿ ਸ਼ੈਤਾਨ ਹਮੇਸ਼ਾਂ ਰੱਬ ਦੇ ਕੰਮ ਨੂੰ ਵਗਾੜਦਾ ਰਹਿੰਦਾ ਹੈ, ਉਸ ਨੇ ਰੱਬ ਦੀ ਮਰਜ਼ੀ ਤੋਂ ਉਲਟ ਦੁਨੀਆਂ ਨੂੰ ਭੁਲੇਖੇ ਵਿੱਚ ਪਾਇਆ ਹੈ ਸਗੋਂ ਬੜੇ ੨ ਪੈਗੰਬਰਾਂ ਨੂੰ ਵੀ ਕਈ ਵਾਰੀ

ਭੁਲੇਖੇ ਵਿਚ ਪਾਉਣ ਦੀ ਕੋਸ਼ਸ਼ ਕਰਦਾ ਰਿਹਾ। (ਨਮੂਨੇ ਲਈ ਦੇਖੋ ਇੰਜੀਲ ਸੇਂਟ ਲੀਉਕ, ਚੈਪਟਰ ਚੌਥੇ ਦੀਆਂ ਮੁੱਢ ਦੀਆਂ ਆਇਤਾਂ, ਜਿਥੇ ਸ਼ੈਤਾਨ ਨੇ ਈਸਾ ਨੂੰ ਭੁਲਾਉਣ ਦੀ ਕੋਸ਼ਸ਼ ਕੀਤੀ)।

ਇਸੇ ਤਰਾਂ ਹਿੰਦੂ ਵੇਦਾਂਤੀਆਂ ਦਾ ਖਿਆਲ ਹੈ ਕਿ ਅਵਿਦਯਾ ਸ਼ੁਧ ਬ੍ਰਹਮ ਨੂੰ ਬਿਗਾੜ ਕੇ ਜੀਵ ਬਣਾ ਦੇਂਦੀ ਹੈ। ਇਸ ਤੋਂ ਬਿਨਾਂ ਨਿਆਇ ਆਦਿ ਮਤਾਂ ਵਾਲੇ ਤੇ ਖਾਸ ਕਰਕੇ ਆਰੀਆ ਸਮਾਜੀਆਂ ਦਾ ਇਹ ਦਾਵਾ ਹੈ ਕਿ ਰੂਹ, ਮਾਦਾ ਯਾ ਆਤਮਾ ਪ੍ਰਕ੍ਰਿਤੀ ਜਦ ਤਕ ਦੋ ਹੋਰ ਰੱਬ ਦੀ ਤਰਾਂ ਅਨਾਦੀ ਪਦਾਰਥ ਨਾਂ ਹੋਣ, ਤਦ ਤੋੜੀ ਸੰਸਾਰ ਬਣ ਹੀ ਨਹੀਂ ਸਕਦਾ, ਭਾਵ ਇਹ ਦੋਨੋਂ ਰੱਬ ਦੇ ਸ਼ਰੀਕ ਹਨ। ਪਰ ਗੁਰੂ ਜੀ ਦਾ ਹੁਕਮ ਹੈ ਕਿ:—

"ਤਿਸਕਾ ਸ਼ਰੀਕ ਕੋ ਨਹੀਂ ਨਾ ਕੋ ਕੰਟਕ ਵੈਰਾਈ।"

(ਵਾਰ ਵਡਹੰਸ ਸ: ਮ: ੩

ਅਰਥਾਤ ਵਾਹਿਗੁਰੂ ਦਾ ਨਾ ਕੋਈ ਸ਼ਰੀਕ ਹੈ ਤੇ ਨਾਂ ਉਸਦੇ ਕੰਮ ਵਿਚ ਵਿਘਨ ਪਾਉਣ ਵਾਲਾ ਕੋਈ ਸ਼ੈਤਾਨ, ਅਵਿਦਯਾ ਆਦਿ ਕੰਡਾ ਹੈ, ਨਾਂ ਉਸਦਾ ਕੋਈ ਵੈਰੀ ਹੈ।

ਸਿੱਟਾ ਇਹ ਕਿ ਕਿਸੇ ਨੇ ਦੇਵਤੇ ਅਤੇ ਫਰਿਸ਼ਤੇ, ਰੱਬ ਤੇ ਆਦਮੀ ਦੇ ਵਿਚਕਾਰ ਮੰਨ ਲਏ ਤੇ ਕਿਸੇ ਨੇ ਰੱਬ ਅਵਤਾਰ ਮੰਨੇ, ਕਿਸੇ ਨੇ ਰਬ ਦੇ ਤਿੰਨ ਚਾਰ ਹਿੱਸੇ ਬ੍ਰਹਮਾ, ਬਿਸ਼ਨ, ਸ਼ਿਵ ਤੇ ਸ਼ਕਤੀ ਯਾ ਖੁਦਾ ਰੂਹ-ਉਲਕੱਦਸ ਤੇ ਖੁਦਾ ਦਾ ਬੇਟਾ ਈਸਾ ਆਦਿ ਮੰਨ ਲਏ। ਕਿਸੇ ਨੇ ਰੂਹ, ਮਾਦਾ ਆਦਿ ਉਸਦੇ ਸ਼ਰੀਕ ਮੰਨੇ ਤੇ

ਕਿਸੇ ਨੇ ਸ਼ੈਤਾਨ, ਅਵਿਦਯਾ ਆਦਿ ਉਸਦੇ ਵੈਰੀ ਯਾ ਕੰਟਕ (ਉਸ ਦੇ ਕੰਮ ਵਿਚ ਰੋਕ ਪਾਉਣ ਵਾਲੇ) ਮੰਨ ਲਏ, ਤੇ ਕਿਸੇ ਨੇ ਹਰ ਸਮੇਂ ਲਈ ਇਹ ਕੰਧ ਪਾ ਦਿਤੀ ਕਿ ਫਲਾਣੇ ਪੈਗੰਬਰ ਦੀ ਖੁਸ਼ੀ ਪਰ ਹੀ ਸਾਡਾ ਛੁਟਕਾਰਾ ਹੋਵੇਗਾ। ਪਰ ਸਤਿਗੁਰੂ ਨੇ ਇਨ੍ਹਾਂ ਸਭ ਦੂਈ ਦੇ ਝਗੜਿਆਂ ਨੂੰ ਨਬੇੜਿਆ ਤੇ ਗੁਰਮਤ ਵਿਚ ਗੁਰੂ ਨੂੰ ਭੀ ਕੇਵਲ ਆਤਮਕ ਉਸਤਾਦ ਅਤੇ ਮਨੁੱਖਾਂ ਵਿਚ ਮਨੁੱਖ ਮੰਨਿਆਂ ਤੇ ਆਮ ਮਨੁੱਖਾਂ ਨੂੰ ਹੀ ਲੋਕਾਂ ਦੇ ਸਾਹਮਣੇ ਗੁਰੂ ਬਣਾਕੇ ਦਿਖਾ ਦਿੱਤਾ, ਜਿਹਾ ਕਿ ਗੁਰੂ ਨਾਨਕ ਜੀ ਨੇ ਅੰਗਦ ਜੀ ਨੂੰ, ਗੁਰੂਅੰਗਦ ਜੀ ਨੇ ਗੁਰੂ ਅਮਰ ਦਾਸ ਨੂੰ, ਏਸੇ ਤਰਾਂ ਹੋਰ ਸਮਝ ਲੈਣਾ।

ਇਸ ਪਰ ਖੂਬੀ ਇਹ ਕਿ ਹਰ ਥਾਂ ਆਪਣੇ ਆਪਨੂੰ ਕੂਕਰ, ਕੀਟ, ਢਾਡੀ. ਆਦਿ ਸ਼ਬਦਾਂ ਨਾਲ ਚੇਤੇ ਕੀਤਾ ਹੈ, ਕਿਉਂਕਿ ਉਨ੍ਹਾਂ ਦਾ ਭਾਵ ਇਹ ਸੀ ਕਿ ਭੋਲੇ ਸੱਜਨ ਕਿਤੇ ਗੁਰੂਆਂ ਨੂੰ ਹੀ ਦੇਵਤਿਆਂ ਯਾ ਅਵਤਾਰਾਂ ਦੀ ਥਾਂ ਮੰਨਕੇ ਰੱਬਦੇ ਤੇ ਆਪਣੇ ਵਿਚਕਾਰ ਇਕ ਹੋਰ ਕੰਧਨਾਂਖੜੀਕਰ ਲੈਣ।

ਇਸਤਰਾਂ ਅਮਲੀ ਤੌਰ ਪੂਰੀ ਏਕਤਾ ਦਾ ਬਾਣੀ ਤੇ ਅਮਲ ਦੁਵਾਰਾ ਪ੍ਰਚਾਰ ਕਰਕੇ ਦੱਸਣਾ, ਇਹ ਭੀ ਇਕ ਬੜਾ ਭਾਰਾ ਕੰਮ ਸੀ। ਇਸ ਤੋਂ ਬਿਨਾਂ ਉਨਾਂ ਨੇ ਆਮ ਸਿੱਖ ਸੰਗਤ ਨੂੰ ਪੂਰੇ ਹੱਕ ਦੇਕੇ ਸਾਰੇ ਪੰਥ ਨੂੰ ਗੁਰੂ ਰੂਪ ਬਨਾ-ਉਣਾ ਸੀ, ਕਿਉਂਕਿ ਇਕ ਕਿਸੇ ਖਾਸ ਪਾਰਟੀ ਦੇ ਹੱਥ ਉਨ੍ਹਾਂ ਨੇ ਸਿੱਖੀ ਦੀ ਵਾਗ ਡੋਰ ਨਹੀਂ ਫੜਾਉਣੀ ਸੀ। ਤੇ ਫਿਰ ਇਸ ਧਰਮੋਂ, ਸ਼ਰਮੋਂ ਤੇ ਤਾਣ ਮਾਣ ਤੋਂ ਹੀਣੇ, ਅਤੇ ਆਪਸ

ਵਿਚੀ ਫੱਟੇ ਹੋਏ ਅਤੇ ਖੁਦਗਰਜ਼ੀ ਨਾਲ ਤ੍ਰੱਕੇ ਹੋਏ, ਜ਼ਾਲਮਾਂ ਦੇ ਕੁਚੱਲੇ ਹੋਏ ਦੇਸ਼ ਵਿਚੋਂ ਸੰਸਾਰ ਦੀ ਸੇਵਾ ਲਈ ਇਕ ਦਲੇਰ, ਪਰ ਦੁਨੀਆਂ ਦਾ ਸੇਵਕ ਜੱਥਾ, ਅਰਥਾਤ ਖਾਲਸਾ ਪੰਥ ਸਾਜਨਾ ਸੀ। ਏਸੇ ਤਰਾਂ ਹੋਰ ਭੀ ਕਈ ਇਕ ਸਬੱਬ ਸਨ, ਕਿ ਜਿਨ੍ਹਾਂ ਕਰਕੇ ਇਹ ਜ਼ਰੂਰੀ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਜ਼ਿੰਮੇਵਾਰੀ ਦਾ ਕੰਮ ਕੇਵਲ ਆਪਣੀ ਸੰਸਾਰਕ ਜ਼ਿੰਦਗੀ ਦੇ ਅਰਸੇ ਤਕ ਹੀ ਖਤਮ ਨਾਂ ਕਰਦੇ ਅਰਥਾਤ ਅਗੇ ਲਈ ਸਿਲਸਿਲਾ ਚਲਾਉਂਦੇ ਤਾਂਕਿ ਏਹ ਕੰਮ ਪੂਰੀ ਤਰਾਂ ਸਿਰੇ ਚੜ੍ਹੇ। ਭਾਵੇਂ ਹਜ਼ਰਤ ਈਸਾ ਦਾ ਭੀ ਬਹੁਤ ਸਾਰਾ ਕੰਮ ਉਸ ਦੇ ਸ਼ਾਗਿਰਦਾਂ ਨੇ ਹੀ ਕੀਤਾ ਸੀ। ਈਸਾ ਜੀ ਦੇ ਸਮੇਂ ਈਸਾਈਆਂ ਤੇ ਯਹੂਦੀਆਂ ਵਿਚ ਰਸਮ ਰਸੂਮ ਦਾ ਕੋਈ ਫਰਕ ਨਹੀਂ ਪਿਆ ਸੀ, ਗੋਯਾ ਜ਼ਾਹਿਰਾ ਤੌਰ ਪਰ ਈਸਾਈ ਮਜ਼੍ਹਬ ਯਹੂਦੀਆਂ ਤੋਂ ਵਖਰਾ ਹੋਇਆ ਹੀ ਨਹੀਂ ਸੀ ਸਗੋਂ ਈਸਾਈ ਧਰਮ ਦੇ ਮਸ਼ਹੂਰ ਪ੍ਰਚਾਰਕ ਸੈਂਟ ਪਾਲ ਦੀ ਜ਼ਿੰਦਗੀ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਯਹੂਦੀਆਂ ਵਿਚੋਂ ਬਣੇ ਹੋਏ ਈਸਾਈ, ਦੂਜੇ ਯੂਨਾਨੀ ਆਦਿ ਈਸਾਈਆਂ ਨੂੰ ਸੰਗਤ ਪੰਗਤ ਵਿਚ ਖੁਲ੍ਹਾ ਵਰਤਣ ਤੋਂ ਰੋਕਿਆ ਕਰਦੇ ਸਨ ਤੇ ਇਹ ਝਗੜਾ ਬੜੇ ਜ਼ੋਰ ਪਰ ਸੀ ਕਿ ਹਰ ਇਕ ਈਸਾਈ ਲਈ ਪੁਰਾਣੇ ਤ੍ਰੀਕੇ ਅਨੁਸਾਰ ਸੁਨਤ ਲਾਜ਼ਮੀ ਹੈ ਯਾ ਨਹੀਂ ? ਸੇਂਟ ਪਾਲ ਦੇ ਵੇਲੇ ਹੀ ਆਖਰ ਇਹ ਫੈਸਲਾ ਹੋਇਆ ਸੀ ਕਿ ਕੋਈ ਭਾਵੇਂ ਸੁਨਤ ਕਰਾਵੇ ਯਾ ਨਾਂ ਕਰਾਵੇ, ਕਿਸੇ ਪਰ ਖਾਸ ਜ਼ੋਰ ਨਾਂ ਦਿੱਤਾ ਜਾਵੇ।

ਸੱਚ ਤਾਂ ਇਹ ਹੈ ਕਿ ਈਸਾਈਆਂ ਨੂੰ ਜਥੇਬੰਦ ਕਰਨ ਵਿਚ ਜਿਤਨਾ ਕੰਮ ਮਹਾਤਮਾਂ ਸੇਂਟ ਪਾਲ ਆਦਿ ਬਜ਼ੁਰਗਾਂ ਨੇ ਕੀਤਾ ਹੈ। ਮਹਾਤਮਾਂ ਈਸਾ ਨੇ ਉਸ ਦਾ ਕੁਝ ਹਿੱਸਾ ਭੀ ਨਹੀਂ ਕਰਕੇ ਦੱਸਿਆ ਸੀ। ਪਰ ਉਨ੍ਹਾਂ ਦਾ ਧਾਰ-ਮਿਕ ਨਿਸਚਾ ਇਹ ਹੈ ਕਿ ਈਸਾ ਆਪਣੇ ਮਾਨੁਖ ਬਾਪ ਦੇ ਸ਼ਰੀਰ ਤੋਂ ਪੈਦਾ ਨਹੀਂ ਹੋਇਆ, ਸਗੋਂ ਉਹ ਰੱਬਦਾ ਪੁਤਰ ਹੈ। ਇਸ ਲਈ ਉਹ ਕਿਸੇ ਹੋਰ ਸੇਂਟ ਪਾਲ ਆਦਿ ਬਜ਼ੁਰਗਾਂ ਨੂੰ ਈਸਾ ਦੀ ਪਦਵੀ ਨਹੀਂ ਦੇ ਸਕੇ ਤੇ ਨਾਂ ਦੇ ਸਕਦੇ ਹਨ।

ਦੂਜੇ ਪਾਸੇ ਗੁਰੂ ਨਾਨਕ ਜੀ ਹਨ, ਜਿਨ੍ਹਾਂ ਨੇ ਆਪਣੇ ਆਪ ਨੂੰ ਆਮ ਮਨੁਖਾਂ ਵਿਚੋਂ ਹੀ ਮੰਨਿਆ, ਇਸੇ ਲਈ ਅਸੀਂ ਗੁਰ ਅੰਗਦ ਤੇ ਗੁਰੂ ਅਮਰ ਦਾਸ ਜੀ ਨੂੰ ਓਹਨਾਂ ਦਾ ਰੂਪ ਮੰਨ ਸਕਦੇ ਹਾਂ।

ਹੁਣ ਇਹ ਸਿੱਧ ਹੋਗਿਆ ਕਿ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਕੰਮ ਪੂਰਾ ਕਰਨ ਵਾਸਤੇ ਅਗੇ ਹੋਰ ਗੁਰੂ ਬਨਾਉਣ ਦੀ ਲੋੜ ਸੀ, ਸੋ ਉਨ੍ਹਾਂ ਨੇ ਇਸ ਕੰਮ ਲਈ ਇਕ ਪੂਰਨ ਮਹਾਂ ਪੁਰਖ ਜ਼ਰੂਰ ਚੁਨਣਾ ਸੀ। ਜੇ ਸੰਸਾਰ ਦਾ ਕੋਈ ਹੋਰ ਮਹਾਂ ਪੁਰਖ ਹੁੰਦਾ ਤਾਂ ਆਪਣੇ ਬੜੇ ਸਾਹਿਬ ਜ਼ਾਦੇ ਨੂੰ ਇਸ ਪਦਵੀ ਉਪਰ ਅਸਥਾਪਨ ਕਰ ਦਿੰਦਾ, ਪਰ ਉਨ੍ਹਾਂ ਨੇ ਰਿਸ਼ਤਾ, ਨਾਤਾ, ਬ੍ਰਾਦਰੀ ਆਦਿ ਸਾਰੇ ਤਅੱਲਕਾਂ ਨੂੰ ਛੱਡਕੇ ਕੇਵਲ ਉੱਤਮ ਗੁਣਾਂ ਨੂੰ ਅਗੇ ਰੱਖਕੇ ਚੋਣ ਕੀਤੀ, ਤਾਂਕਿ ਜਿਸ ਵਿਚ ਇਹ ਗੁਰੂ ਵਾਲੇ ਗੁਣ ਘੱਟਣ, ਉਹ ਮਹਾਂ ਪੁਰਖ ਹੀ ਇਸ ਉੱਚ ਪਦਵੀ ਦਾ ਮਾਲਕ ਬਣੇ। ਸੋ ਸਭ ਨੂੰ ਪਤਾ

ਹੈ ਕਿ ਗੁਰੂ ਨਾਨਕ ਜੀ ਦੇ ਲਏ ਹੋਏ ਕਰੜੇ ਤੋਂ ਕਰੜੇ ਇਮਤਹਾਨਾਂ ਵਿਚ ਗੁਰੂ ਅੰਗਦ ਜੀ ਪੂਰੀ ਤਰਾਂ ਪਾਸ ਹੋਏ। ਜਿਸ ਲਈ ਇਹ ਗਵਾਹੀ ਮੌਜੂਦ ਹੈ:-"ਜਾਂ ਸੁਧੋਸ ਤਾਂ ਲਹਣਾਂ ਟਿਕਲਿਓਨੁ।"

(ਵਾਰ ਰਾਮਕਲੀ ਰਾਇ ਬਲਵੰਡ ਤਥਾ ਸਤੇ ਡੂਮ ਆਖੀ)

ਅਰਥਾਤ ਜਦ ਸ਼ੁਧ ਖਾਲਿਸ ਅਤੇ ਗੁਰ ਪਦਵੀ ਦੇ ਯੋਗ ਸਾਬਤ ਹੋਇਆ ਤਦੋਂ ਹੀ ਤਾਂ ਲੈਹਣੇ ਨੂੰ ਟਿਕਿਆ ਗਿਆ ਅਸੀਂ ਪਿਛੇ ਦੱਸ ਚੁਕੇ ਹਾਂ ਕਿ (democracy) ਸਾਂਝੇ ਭਾਈ ਚਾਰਕ ਤੇ ਬ੍ਰਾਦਰੀ ਦੇ ਹੱਕ ਦੇਣ ਦੀ ਪਹਿਲੀ ਪੌੜੀ ਇਹ ਹੈ, ਕਿ ਗਰੀਬਾਂ ਨੂੰ ਗਲੇ ਲਾਉਣਾ ਸੋ ਗੁਰੂ ਜੀ ਨੇ ਲਾਇਆ, ਦੂਜੀ ਇਹ ਹੈ ਕਿ ਕੋਈ ਉੱਚਾ ਔਹਦਾ ਜਾਂ ਦਰਜਾ ਕਿਸੇ ਨੂੰ ਕਿਸੇ ਖਾਨਦਾਨ ਯਾ ਖਾਸ ਕੌਮ ਯਾ ਖਾਸ ਜ਼ਾਤ ਪਾਤ ਯਾ ਖਾਸ ਦੇਸ਼ ਆਦ ਦੇ ਧੜੇ ਪੱਖ ਦੇ ਕਾਰਨ ਨਾਂ ਮਿਲੇ, ਸਗੋਂ ਉੱਚ ਪਦਵੀ ਦੇਣ ਵਾਸਤੇ ਕੇਵਲ ਉਸ਼ ਮਹਾਤਮਾਂ ਨੂੰ ਚੁਣਿਆਂ ਜਾਵੇ, ਕਿ ਜੋ ਆਪਣੇ ਅੰਦਰ ਦੇ ਗੁਣਾਂ ਤੇ ਆਤਮਕ ਖੂਬੀਆਂ ਦੇ ਕਾਰਨ ਉਸ ਦਰਜੇ ਦੇ ਲਾਇਕ ਸਾਬਤ ਹੋਵੇ, ਜਿਹਾ ਕਿ ਰਾਜੇ ਦਾ ਪੁਤ੍ਰ ਰਾਜਾ, ਇਹ ਖਾਨਦਾਨੀ ਧੜਾ ਹੈ, ਪ੍ਰੋਹਤ ਬ੍ਰਾਹਮਣ ਹੀ ਹੋਵੇ, ਹੋਰ ਕਿਸੇ ਜਾਤ ਪਾਤ ਵਿਚੋਂ ਨਾਂ ਹੋਵੇ, ਇਹ ਕੌਮ ਯਾ ਜਾਤ ਪਾਤ ਦਾ ਧੜਾ ਹੈ, ਜੇ ਕਿਸੇ ਦਾ ਇਹ ਖਿਆਲ ਹੋਵੇ ਕਿ ਡਿਪਟੀ ਕਮਿਸ਼ਨਰ ਅੰਗ੍ਰੇਜ਼ ਹੀ ਹੋਵੇ ਇਹ ਦੇਸ਼ ਦਾ ਧੜਾ ਹੈ।

ਜਦ ਤੋੜੀ ਸਾਂਝੇ ਭਾਈ ਚਾਰਕ ਹੱਕਾਂ ਦਾ ਖਿਆਲ ਪਟ ਫੁਰੇ ਤਦ ਤੋੜੀ ਇਹ ਧੜੇ ਬਣੇ ਹੀ ਰਹਿੰਦੇ ਹਨ, ਪਰ

ਜਦ ਸਭ ਨੂੰ ਵਾਹਿਗੁਰੂ ਦੇ ਪੁਤ੍ਰ ਸਮਝਕੇ ਇਕੋ ਜਿਹੇ ਹੱਕ ਦੇਣੇ ਹੋਣ ਤਦੋਂ ਕੇਵਲ ਇਹ ਸੋਚਣਾਂ ਪੈਂਦਾ ਹੈ, ਕਿ ਆਪਣੇ ਆਤਮਕ ਗੁਣਾਂ ਦੇ ਕਾਰਨ ਕੌਣ ਵਡਾ ਹੈ।

ਬਸ ਗੁਰੂ ਨਾਨਕ ਜੀ ਨੇ ਕੁਲ ਸਿਖਾਂ ਤੇ ਆਪਣੇ ਪੁਤਾਂ ਦਾ ਇਮਤਹਾਨ ਕਰੜੇ ਤੋਂ ਕਰੜਾ ਲਿਆ ਸੋ ਉਨਾਂ ਵਿਚੋਂ ਜੇਹੜਾ ਉੱਚਾ ਸਾਬਤ ਹੋਇਆ, ਉਸਨੂੰ ਖੁਦ ਨਮਸਕਾਰ ਕਰਕੇ ਅਗੇ ਲਈ ਸੰਗਤ ਦਾ ਆਗੂ ਬਨਾਇਆ ਇਸੇ ਤਰਾਂ ਅਗੋਂ ਹੋਰ ਮਹਾਂ ਪੁਰਖ ਸਤਗੁਰੂ ਬਣਦੇ ਗਏ, ਤੇ ਸ੍ਰੀ ਗੁਰੂ ਨਾਨਕ ਦੇ ਭਾਵ ਨੂੰ ਚੰਗੀ ਤਰਾਂ ਖੋਹਲ ੨ ਕੇ ਜ਼ਾਹਰ ਕਰਦੇ ਗਏ।

## ਬਾਕੀ ਸਤਗੁਰੂਆਂ ਦਾ ਅਦੁਤੀ ਕੰਮ

ਗੁਰੂ ਰਾਮ ਦਾਸ ਜੀ ਨੇ ਖੋਹਲ ਕੇ ਇਹ ਹੁਕਮ ਦਿਤਾ ਕਿ ਜੋ ਦਰਸ਼ਨ ਵਾਸਤੇ ਆਵੇ ਸੋ ਲੰਗਰ ਵਿਚੋਂ ਪ੍ਰਸ਼ਾਦ ਛਕਕੇ ਆਵੇ ਅਤੇ ਲੰਗਰ ਵਿਚ ਕੋਈ ਜ਼ਾਤ ਪਾਤ ਤੇ ਉਚ, ਨੀਚ ਦਾ ਖਿਆਲ ਨਾਂ ਰਖਿਆ ਜਾਵੇ, ਹਰ ਕੌਮ ਤੇ ਹਰ ਧਰਮ ਦੇ ਆਦਮੀ ਇਕੋ ਥੜਾ ਤੇ ਬੈਠਕੇ ਪ੍ਰਸ਼ਾਦ ਛਕਣ ਇਸ ਪਰ ਹਿੰਦੂ ਬੜੇ ਦੁਖੀ ਹੋਏ ਤੇ ਗੁਰੂ ਅਮਰ ਦਾਸ ਜੀ ਉੱਪਰ ਦਾਵਾ ਕੀਤਾ (ਦੇਖੋ ਸੂਰਜ ਪ੍ਰਕਾਸ਼ ਰਾਸ ੧ ਅਧਜਾਏ ੪੩) ਤੇ ਇਸ ਪਰ ਗੁਰੂ ਅਮਰ ਦਾਸ ਜੀ ਅਪਨੇ ਸ੍ਰੀ ਮੁਖ ਤੋਂ ਫੁਰਮਾਇਆ ਕਿ:-

"ਜਾਤ ਕਾ ਗਰਬ ਨ ਕਰੀਅਹੁ ਕੋਈ; ਬ੍ਰਹਮ ਬਿੰਦੇ ਸੋ ਬ੍ਰਹਮਣੁ ਹੋਈ। ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ। ਇਸੁ ਗਰਬੁ ਤੇ ਚਲਹਿ ਬਹੁਤੁ ਵਿਕਾਰਾ।"

(ਰਾਗ ਭੈਰਉ ਮ: ੩)

ਭਾਵ—ਐ ਮੂਰਖ, ਜ਼ਾਤ ਦਾ ਹੰਕਾਰ ਨਾਂ ਕਰ, ਇਸ ਕਰਕੇ ਬੜੀਆਂ ਖਰਾਬੀਆਂ ਪੈਦਾ ਹੁੰਦੀਆਂ ਹਨ, ਹਰਿ ਕੋਈ ਬ੍ਰਹਮ ਬਿੰਦ, ਅਰਥਾਤ ਇਕ ਵਾਹਿਗੁਰੂ ਦੇ ਨੂਰ ਤੋਂ ਪੈਦਾ ਹੋਇਆ ਹੈ, ਇਸ ਲਈ ਕੋਈ ਭੀ ਅਪਣੀ ਜ਼ਾਤ ਨੂੰ ਵਡੀ ਮਤ ਆਖੇ।

ਇਹ ਸਾਰੀਆਂ ਗਲਾਂ ਦਸਦੀਆਂ ਹਨ ਕਿ ਬਾਕੀ ਸਤਿਗੁਰੂਆਂ ਨੇ ਸ੍ਰੀ ਗੁਰੂ ਨਾਨਕ ਜੀ ਦੇ ਮਿਸ਼ਨ ਦਾ ਪ੍ਰਚਾਰ ਕਿਸ ਦਲੇਰੀ ਤੇ ਅਕਾਲੀ ਹਿੰਮਤ ਨਾਲ ਕੀਤਾ। ਮਜ਼ਮੂਨ ਏਹ ਬਹੁਤ ਬੜਾ ਹੈ ਇਸ ਲਈ ਇਕ ਵਖਰੀ ਕਿਤਾਬ ਦੀ ਲੋੜ ਹੈ, ਏਥੇ ਇਤਨਾਂ ਹੀ ਨਮੂਨਾਂ ਕਾਫ਼ੀ ਹੈ। ਇਸੇ ਤਰਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣੀ, ਸਿਖਾਂ ਦੀ ਜਥੇਬੰਦੀ ਵਾਸਤੇ ਇਕ ਸੈਂਟਰਲ ਜਾ ਕੌਮੀ ਮੰਦਰ ਸ੍ਰੀ ਹਰਿ ਮੰਦਰ ਸਾਹਿਬ ਸਾਜਣਾਂ, ਖੁਦ ਸੰਗਤਾਂ ਦੇ ਭਾਂਡੇ ਮਾਂਜਣੇ, ਜੋੜੇ ਝਾੜਨੇ, ਹਰ ਕਿਸਮ ਦੀ ਛੋਟੀ ਵੱਡੀ ਸੇਵਾ ਆਪ ਕਰਨੀ, ਗੁਰਬਾਣੀ ਦੀਆਂ ਪੁਸਤਕਾਂ ਨੂੰ ਨੰਗੇ ਪੈਰੀਂ ਲੈਕੇ ਆਉਣਾ, ਤੇ ਸਤਿਗੁਰੂ ਦੇ ਉੱਚ ਜੀਵਨ ਤੇ ਅਮਲੀ ਕੰਮ ਨੂੰ ਵੇਖਕੇ ਬਿਧੀ ਚੰਦ ਜੇਹੇ ਡਾਕੂਆਂ ਨੇ ਸਿੱਖ ਬਣ ਜਾਣਾਂ, ਹਿੰਦੂ ਤਾਂ ਕਿਤੇ ਰਹੇ ਮਜ਼ਬੀ ਤਾਅੱਸਬ ਤੇ ਰਾਜ ਮਦ ਨਾਲ ਮਤੇ ਮੁਸਲਮਾਨਾਂ ਨੇ ਭੀ ਉਨ੍ਹਾਂ ਦੇ ਚਰਨਾਂ ਵੱਲ

ਝੁਕਣਾ (ਜਿਸ ਤੋਂ ਕਈ ਪੱਖਪਾਤੀ ਮੁਸਲਮਾਨਾਂ ਦੇ ਦਿਲ ਅੰਦਰ ਸਾੜ ਭੀ ਪੈਦਾ ਹੋਇਆ, ਇਸਦਾ ਨਮੂਨਾਂ ਦੇਖੋ ਤੋਜ਼ਿਕ ਜਹਾਂਗੀਰੀ ਦਾ ਅੰਗ੍ਰੇਜ਼ੀ ਤਰਜਮਾਂ, ਕ੍ਰਿਤ ਰੋਜਰਸ ਸਾਹਿਬ ਐਡੀਸ਼ਨ ਪਹਿਲੀ, ਜਿਲਦ ਪਹਿਲੀ ਸਫਾ ੭੨) ਉੱਬਲਦੀਆਂ ਦੇਗਾਂ ਤੇ ਸੜਦੀਆਂ ਲੋਹਾਂ ਉਪਰ ਬੈਠਕੇ ਸ਼ਹੀਦ ਹੋਣਾ* ਇਹ ਸਬ ਕੁਛ ਸਾਬਤ ਕਰਦਾ ਹੈ ਕਿ ਪੂਰਨ ਗੁਰਸਿੱਖੀ ਨੂੰ ਅਮਲੀ ਤੌਰ ਪਰ ਪ੍ਰਗਟ ਕਰਨ ਵਾਸਤੇ ਬਾਕੀ ਗੁਰੂਆਂ ਨੇ ਕੀ ਕੁਝ ਕੀਤਾ। ਇਸੇ ਤਰਾਂ ਹੋਰ ਸਤਿਗੁਰੂਆਂ ਦੀ ਬਾਬਤ ਸਮਝਦੇ ਆਓ, ਆਖਰ ਅੱਠਵੇਂ ਗੁਰੂ ਦਾ ਵੇਲਾ ਆਉਂਦਾ ਹੈ।

## ਸਿੱਖ ਧਰਮ ਤੇ ਬਸਮਝਾਂ ਦੇ ਇਤਰਾਜ

ਭਾਵੇਂ "ਜਾਦੂ ਨਾਥ ਸਰਕਾਰ" ਜਿਹੇ ਨੁਕਤਾਚੀਨ ਸੱਜਨ ਆਖ ਦਿਆ ਕਰਦੇ ਹਨ, ਕਿ ਇਸ ਵੇਲੇ ਸਿੱਖੀ ਢੈਂਹਦੀਆਂ ਕਲਾਂ ਵਿਚ ਸੀ, ਕਿਉਂ ਕਿ ਪੰਜ ੨ ਛੇ ੨ ਸਾਲ ਦੇ ਬਚਿਆਂ ਨੂੰ ਗੁਰੂ ਬਣਾ ਦੇਣਾ ਕਿਸੇ ਤਰਾਂ ਭੀ ਯੋਗ ਨਹੀਂ ਸੀ ਪਰ ਉਨ੍ਹਾਂ ਨੂੰ ਸੋਚਣਾਂ ਚਾਹੀਦਾ ਹੈ ਕਿ ਕੁਦਰਤ ਵਿੱਚ ਕਿਸੇ ੨ ਥਾਂ (Exception) ਐਕਸੈਪਸ਼ਨ ਭੀ ਹੋਇਆ ਕਰਦੀ ਹੈ, ਹਰ ਥਾਂ ਪਹਾੜ ਵਿੱਚ ਮਮੂਲੀ ਵੱਟੇ ਹਨ, ਪਰ ਕਿਤੇ ੨

---

* ਮਹਾਰਾਜ ਜੀ ਦਾ ਜੀਵਨ ਬਹੁਤ ਵਿਚਾਰ ਨਾਲ ਪੜ੍ਹਨਾ ਹੋਵੇ ਤਾਂ ਦੇਖੋ "ਸਦਾਇ ਦਦਦ" ਨਾਮੀ ਕਿਤਾਬ ਜੋ ਉਰਦੂ ਵਿੱਚ ਛੱਪੀ ਹੋਈ ਹੈ, ਜਿਸ ਨੂੰ ਲੇਖਕ ਨੇ ਖਾਲਸਾ ਭੁਝੰਗੀ ਸਭਾ ਰਾਵਲਪਿੰਡੀ ਦੀ ਆਗਯਾ ਅਨੁਸਾਰ ਲਿਖਿਆ ਸੀ।

ਹੀਰੇ ਪੰਨੇ ਭੀ ਹਨ, ਹਰ ਥਾਂ ਪਾਣੀ ਦੇ ਸੋਮੇ ਹਨ, ਪਰ ਕਈ ਪਹਾੜਾਂ ਵਿਚੋਂ ਅੱਗ ਭੀ ਨਿਕਲਦੀ ਹੈ। ਆਮ ਬੱਚੇ ਜ਼ਰੂਰ ਅਨਜਾਣ ਤੇ ਬੇਸਮਝ ਹੁੰਦੇ ਹਨ, ਪਰ ਕੋਈ ਖਾਸ ੨ ਮਹਾਂ ਪੁਰਖ ਅਜਿਹੇ ਭੀ ਹੁੰਦੇ ਹਨ ਕਿ ਜੋ ਬਚਪਨ ਵਿਚ ਹੀ ਸੁਚਤ ਅਤੇ ਚਤਰ ਹੋਣ। ਜਾਦੂ ਨਾਥ ਆਪ ਲਿਖਦਾ ਹੈ ਕਿ ਔਰੰਗਜ਼ੇਬ ਨੇ ੧੫ ਸਾਲ ਦੀ ਉਮਰ ਵਿਚ ਇਕ ਮਸਤ ਹਾਥੀ ਨੂੰ ਪਛਾੜਿਆ, ਜੇਹੜਾ ਕੰਮ ਕਿ ਆਮ ਬੱਚੇ ਨਹੀਂ ਕਰ ਸਕਦੇ। ਦੂਰ ਕਿਉਂ ਜਾਂਦੇ ਹੋ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੱਤ ਸਾਲਾ ਤੇ ਨੌਂ ਸਾਲਾ ਬੱਚਿਆਂ ਨੇ ਉਸ ਦਲੇਰੀ ਤੇ ਨਿਰਭੈਤਾ ਨਾਲ ਅਤੇ ਧਰਮ ਦੇ ਦ੍ਰਿੜ੍ਹ ਭਰੋਸੇ ਨਾਲ ਸਿਰ ਦਿੱਤੇ ਸਨ ਕਿ ਜਿਸਦੀ ਮਿਸਾਲ ਸੰਸਾਰ ਵਿਚ ਦੁਰਲੱਭ ਹੈ. ਖੁਦ ਸ੍ਰੀ ਗੁਰੂ ਹਰ ਕ੍ਰਿਸ਼ਨ ਜੀ ਵੱਲ ਦੇਖੋ, ਉਹ ਗੁਰਸਿੱਖੀ ਪ੍ਰਚਾਰ ਹਿਤ ਯਾ ਖਾਸ ੨ ਤਨਖਾਹੀਆਂ ਦੇ ਕਾਰਨ ਦਿੱਲੀ ਚਲੇ ਜਾਂਦੇ ਹਨ, ਪਰ ਔਰੰਗਜੇਬ ਦੇ ਆਪਣੇ ਪਾਸ ਬੁਲਾਉਣ ਪਰ ਉਸਨੂੰ ਸਾਫ ਜਵਾਬ ਦੇਂਦੇ ਹਨ ਕਿ ਤੂੰ ਜ਼ਾਲਮ ਹੈਂ, ਇਸ ਲਈ ਮੈਂ ਤੇਰੇ ਨਾਲ ਕਦੇ ਭੀ ਮੇਲ ਗੇਲ ਯਾ ਸੱਜਨਾਂ ਵਾਲੇ ਤਅੱਲਕ ਰੱਖਣ ਨੂੰ ਤਿਆਰ ਨਹੀਂ ਤੇਰਾ ਗਰੀਬਾਂ ਦੇ ਲਹੂ ਨਾਲ ਰੰਗਿਆ ਹੋਇਆ ਮੂੰਹ ਹਰਗਿਜ਼ ਇਸ ਲਾਇਕ ਨਹੀਂ ਕਿ ਮੈਂ ਇਸ ਨੂੰ ਖੁਸ਼ੀ ਨਾਲ ਆਕੇ ਤੱਕਾਂ।

## ਇਕ ਗਲਤ ਖਿਆਲ

ਕਈ ਅਨਜਾਣ ਲੋਕ ਆਖਿਆ ਕਰਦੇ ਹਨ ਕਿ ਔਰੰਗਜ਼ੇਬ ਮੁਸਲਮਾਨ ਸੀ, ਇਸ ਲਈ ਸਤਵੇਂ ਗੁਰੂ ਉਸਦੇ

ਮੂੰਹ ਨਹੀਂ ਸੀ ਲੱਗਦੇ, ਤੇ ਅੱਠਵੇਂ ਗੁਰੂ ਜੀ ਨੇ ਭੀ ਇਹ ਹੀ ਕੁਝ ਕੀਤਾ, ਉਨ੍ਹਾਂ ਸਜਨਾਂ ਨੂੰ ਸੋਚਣਾ ਚਾਹੀਦਾ ਹੈ ਕਿ ਔਰੰਗਜ਼ੇਬ ਦਾ ਵਡਾ ਭਾਈ ਦਾਰਾਸ਼ਕੋਹ ਜੋ ਗੁਰੂ ਸਤਵੇਂ ਪਾਤਸ਼ਾਹ ਨੂੰ ਕਈ ਵਾਰ ਮਿਲਿਆ, ਉਹ ਕੇਹੜਾ ਗੌੜ ਬ੍ਰਾਹਮਣ ਸੀ। ਜਦ ਗੁਰੂ ਜੀ ਦੀਆਂ ਫੌਜਾਂ ਵਿਚ ਮੁਸਲਮਾਨ ਮੌਜੂਦ ਰਹੇ, ਮੀਆਂ ਮੀਰ ਤੇ ਬੁਧੂਸ਼ਾਹ ਜੈਸੇ ਮੁਸਲਮਾਨ ਮਹਾਤਮਾਂ ਗੁਰੂਆਂ ਦੇ ਬੜੇ ਹੀ ਸਮੀਪੀ ਤੇ ਪਿਆਰ ਬਨਕੇ ਰਹੇ। ਸ੍ਰੀ ਗੁਰੂ ਨਾਨਕ ਜੀ ਆਪਣੀ ਉਮਰ ਦਾ ਬਹੁਤ ਸਾਰਾ ਹਿੱਸਾ ਮੁਸਲਮਾਨੀ ਮੁਲਕਾਂ ਵਿਚ ਹੀ ਰਹੇ, ਫੇਰ ਇਹ ਕਿਤਨਾਕੁ ਅਨਰਥ ਹੈ ਕਿ ਗੁਰੂ ਸੱਤਵੇਂ ਤੇ ਅਠਵੇਂ ਪਾਤਸ਼ਾਹ ਨੂੰ ਮੁਸਲਮਾਨ ਮਾਤਰ ਦਾ ਇਤਨਾ ਵੈਰੀ ਦਸਿਆ ਜਾਵੇ ! ਸੱਚ ਤਾਂ ਇਹ ਹੈ ਕਿ ਔਰੰਗਜ਼ੇਬ ਜ਼ਾਲਮ ਸੀ, ਇਸ ਲਈ ਸਤਵੇਂ ਤੇ ਅੱਠਵੇ ਗੁਰੂ ਜੀਨੇ ਉਸਦਾ ਮੂੰਹ ਨਹੀਂ ਦੇਖਿਆ ਤੇ ਨੌਵੇਂ ਗੁਰੂ ਜੀ ਭੀ ਉਸਨੂੰ ਸੁਜਣਾਂ ਵਾਲੇ ਤ੍ਰੀਕੇ ਅਨੁਸਾਰ ਨਹੀਂ ਮਿਲੇ।

ਭਾਵ ਏਹ ਹੈ.—ਕਿ ਗੁਰੂ ਅੱਠਵੇਂ ਪਾਤਸ਼ਾਹ ਨੇ ਦਿੱਲੀ ਜਾਕੇ ਔਰੰਗਜ਼ੇਬ ਦੇ ਕਹਿਣੇ ਪਰ ਭੀ ਦਰਸ਼ਨ ਨਾਂ ਦੇਣਾਂ ਤੇ ਕੜਾਕੇ ਦਾਰ ਉੱਤਰ ਦੇ ਦੇਣਾ, ਇਹ ਇਕੋ ਹੀ ਗਲ ਸਾਬਤ ਕਰ ਦੇਂਦੀ ਹੈ, ਕਿ ਉਹ ਆਪਣੇ ਆਤਮਕ ਗੁਣਾ ਦੇ ਕਾਰਨ ਹੀ ਗੁਰੂ ਬਣਨ ਦੇ ਯੋਗ ਸਨ। ਇਹ ਖਿਆਲ ਭੀ ਗਲਤ ਹੈ ਕਿ ਬੀਬੀ ਭਾਨੀ ਦੇ ਆਖਣ ਕਰਕੇ ਗੁਰਿਆਈ ਘਰ ਦੀ ਘਰ ਵਿਚ ਰਹੀ, ਤੇ ਸੋਢੀਆਂ ਤੋਂ ਬਾਹਰ ਨਹੀਂ ਗਈ, ਜੇ ਐਸੇਹਾ ਹੁੰਦਾ ਤਾਂ ਦਸਮ ਪਾਤਸ਼ਾਹ ਜੀ ਕਦੇ ਭੀ ਆਪ ਪੰਥ ਨੂੰ ਗੁਰੂ ਪੰਥ ਨਾਂ ਕਹਿ ਸਕਦੇ, ਤੇ

ਜਿਨਾਂ ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕ ਸਕਦੇ, ਕਿ ਜਿਨਾਂ ਵਿਚ ਇਕ ਭੀ ਸੋਢੀ ਨਹੀਂ ਸੀ। ਏਹ ਇਕ ਇਤਫਾਕੀਆ ਅਮਰ ਹੈ, ਕਿ ਪੰਜ ਛੇ ਗੁਰੂ ਇਕੋ ਖਾਨਦਾਨ ਵਿਚੋਂ ਬਣਦੇ ਚਲੇ ਆਏ, ਹੋਰ ਕੋਈ ਖਾਸ ਖਾਨਦਾਨੀ ਧੜਾ ਨਹੀਂ ਸੀ, ਇਸ ਪਰ ਬਹੁਤਾ ਵਿਚਾਰ ਕੁਦੇ ਫੇਰ ਕਰਾਂਗੇ, ਏਥੇ ਦਸਣਾਂ ਕੇਵਲ ਇਹ ਹੈ ਕਿ ਅੱਠਵੇਂ ਗੁਰੂ ਜੀ ਨੇ ਕੌਮ ਨੂੰ ਇਕ ਕਦਮ ਹੋਰ ਅੱਗੇ ਕਿਸਤਰਾਂ ਵਧਾਇਆ।

## ਕੋਮੀ ਜ਼ਿਮੇਵਾਰੀ

ਜਦ ਸ੍ਰੀ ਗੁਰੂ ਹਰ ਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਂਣ ਦਾ ਸਮਾਂ ਆਇਆ ਤਾਂ ਆਪਨੇ ਸੰਗਤ ਨੂੰ ਆਗਿਆ ਦਿਤੀ ਕਿ "ਬਾਬਾ ਬਕਾਲੇ"। ਇਸ ਦਾ ਭਾਵ ਇਹ ਸੀ ਕਿ ਕੌਮ ਆਪਣਾ ਆਗੂ ਆਪ ਚੁਣਨ ਸਿਖੇ, ਅਤੇ ਕੌਮ ਨੂੰ ਖੋਟੇ ਖਰੇ ਦੀ ਪੜਤਾਲ ਦਾ ਹੱਕ ਹੋਵੇ, ਕਿਉਂਕਿ ਕਿਸੇ ਉੱਚੀ ਕੌਮ ਦੀ ਇਹ ਹੀ ਨਿਸ਼ਾਨੀ ਹੋ ਸਕਦੀ ਹੈ, ਕਿ ਉਹ ਆਪਣਾ ਲਾਇਕ ਲੀਡਰ ਆਪ ਚੁਣ ਸਕੇ। ਸੋ ਗੁਰੂ ਜੀ ਨੇ ਥੋੜੀ ਜਿਹੀ ਸਹਾਇਤਾ ਕਰ ਦਿਤੀ ਕਿ "ਬਾਬਾ ਬਕਾਲੇ" ਅਗੋਂ ਨੂੰ ਸਾਰੀ ਗਲ ਸੰਗਤ ਦੇ ਸਹਾਰੇ ਛਡ ਦਿਤੀ। ਜੇ ਕੌਮ ਕਿਸੇ ਧੀਰਮਲ ਜਹੇ ਨੂੰ ਆਪਨਾ ਆਗੂ ਚੁਣ ਲੈਂਦੀ ਤਾਂ ਸਾਬਤ ਹੋ ਜਾਂਦਾ ਕਿ ਇਹ ਕੌਮ ਦੁਨੀਆਂ ਵਿਚ ਵਧਨ ਫੁਲਣ ਦੇ ਲਾਇਕ ਨਹੀਂ, ਕਿਉਂਕਿ ਇਸ ਨੂੰ ਆਪਣਾ ਆਗੂ ਚੁਣਨ ਦੀ ਜਾਚ ਨਹੀਂ ਪਰ ਸ੍ਰੀਗੁਰੂਅਰਜਨ ਦੇਵ ਜੈਸੇ ਮਹਾਤਮਾਂ ਸਤਿਗੁਰੂਆਂ ਦਾ ਬਰਕਤ ਵਾਲਾ ਲਹੂ

ਬਿਰਥਾ ਜਾਣ ਵਾਲਾ ਨਹੀਂ ਸੀ, ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਭਰੋਸਾ ਗਲਤ ਨਹੀਂ ਸੀ, ਕੌਮ ਨੇ ਅਪਣਾ ਆਗੂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਚੁਣਿਆਂ। ਇਨ੍ਹਾਂ ਚੁਣਨ ਵਾਲਿਆਂ ਵਿਚੋਂ ਮਖਨ ਸ਼ਾਹ ਮੋਹਰੀ ਸੀ, ਇਜ ਸੰਗਤ ਦੇ ਲੱਭੇ ਹੋਏ ਗੁਰੂ ਨੇ ਆਪਣੇ ਸਾਰੇ ਜੀਵਨ ਤੇ ਪਵਿਤ੍ਰ ਬਾਣੀ ਤੇ ਆਖਰ ਆਪਣੀ ਲਾਸਾਨੀ ਸ਼ਹੀਦੀ ਦਵਾਰਾ ਇਹ ਸਾਬਤ ਕਰ ਦਿਤਾ ਕਿ ਕੌਮ ਦੀ ਚੋਣ ਗਲਤ ਨਹੀਂ ਸੀ।

ਹੁਣ ਸਮਾਂ ਦਸਮ ਪਾਤਸ਼ਾਹ ਜੀ ਦਾ ਆਇਆ ਉਨ੍ਹਾਂ ਦਾ ਜੀਵਨ ਚਰਿੱਤ੍ਰ ਪੜ੍ਹਨ ਤੋਂ ਹੀ ਮਲੂਮ ਹੋ ਸਕਦਾ ਹੈ ਕਿ ਬਚਪਨ ਵਿਚ ਹੀ ਉਸ ਅਦੁਤੀ ਜੋਧੇ ਦੀਆਂ ਉਹ ਖੂਬੀਆਂ ਜ਼ਾਹਿਰ ਹੋ ਚੁਕੀਆਂ ਸਨ ਕਿ ਜਿਸ ਤੋਂ ਹਰ ਇਕ ਨੂੰ ਇਹ ਮੰਨਣਾ ਪੈਂਦਾ ਸੀ ਕਿ ਸਚ ਮੁਚ ਇਹ ਮਹਾਂ ਪੁਰਖ ਸ੍ਰੀ ਗੁਰੂ ਨਾਨਕ ਜੀ ਦੇ ਪੰਥ ਨੂੰ ਮੁਕੰਮਲ ਕਰੇਗਾ। ਜਦ ਦੀਨ, ਦੁਖੀ ਤੇ ਆਜਜ਼ ਬ੍ਰਾਹਮਨ ਆਪਣੇ ਧਰਮ ਕਰਮ ਤੇ ਇੱਜ਼ਤ ਦੀ ਬਰਬਾਦੀ ਹੁੰਦੀ ਵੇਖਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪਾਸ ਆਏ, ਗੁਰੂ ਨੌਵੇਂ ਪਾਤਸ਼ਾਹ ਜੀ ਨੇ ਹੱਸ ਕੇ ਆਖਿਆ ਕਿ ਇਸ ਸੰਸਾਰਕ ਸੇਵਾ ਵਾਸਤੇ ਕਿਸੇ ਮਹਾਂਪੁਰਖ ਦੇ ਸਿਰ ਦੀ ਲੋੜ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਆਰ ਅਤੇ ਦਰਦ ਭਰੀ ਅਵਾਜ਼ ਨਾਲ ਕਹਿ ਦਿਤਾ ਕਿ "ਇਸ ਕੌਮੀਅਤ ਦੇ ਸੁੱਕੇ ਹੋਏ ਬਗੀਚੇ ਨੂੰ ਆਪ ਦੇ ਸੀਸ ਦਾ ਪਵਿੱਤ੍ਰ ਲਹੂ ਹੀ ਹਰਾ ਭਰਾ ਕਰਨ ਦੀ ਸਮਰੱਥਾ ਰਖਦਾ ਹੈ" ਇਸ ਕੁਰਬਾਨੀ ਇਸ ਬੇਗਰਜ਼ੀ ਤੇ ਇਸ ਦਲੇਰ ਦੀ ਲੈਹਰ ਨੂੰ ਕੇਵਲ ਨੌ ਸਾਲ ਦੀ ਉਮਰ ਵਿਚ ਜ਼ਾਹਿਰ ਕਰਨ

ਪਰ ਸਾਬਤ ਹੋਗਿਆ ਕਿ ਗੁਰੂ ਗੋਬਿੰਦ ਸਿੰਘ ਜੀ ਵਾਕਿਆ ਹੀ ਸਿਖਾਂ ਦੇ ਆਖਰੀ ਗੁਰੂ ਬਨਣ ਦੇ ਯੋਗ ਹਨ, ਬਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭੀ ਅਪਣੇ ਆਤਮਕ ਗੁਣਾਂ ਦੇ ਕਾਰਨ ਹੀ ਗੁਰੂ ਬਣੇ।

## ਖਾਲਸਾ ਪੰਥ ਦੀ ਮੁਕੰਮਲ ਸੂਰਤ

ਅੰਤ ਨੂੰ ਉਹ ਸਮਾਂ ਆਗਿਆ ਕਿ ਜਦ ਖੰਡੇ ਦਾ ਅੰਮਰਤ ਛਕਾ ਕੇ ਖਾਲਸਾ ਪੰਥ ਨੂੰ ਹਰ ਪਹਿਲੂ ਵਿੱਚ ਇਕ ਮੁਕੰਮਲ ਤੇ ਵਖਰਾ ਪੰਥ ਬਨਾ ਦਿਤਾ ਗਿਆ। ਕੁਲ ਸੰਗਤ ਦਾ ਤਲਵਾਰ ਦੀ ਤਿੱਖੀ ਧਾਰ ਉਪਰ ਇਮਤਿਹਾਨ ਲਿਆ। ਮਾਮੂਲੀ ਜਿਹੇ ਇਸ਼ਾਰੇ ਪਰ ਬਿਨਾਂ ਪੁਛ ਗਿਛ ਸਿਰ ਦੇਣ ਲਈ ਪੰਜ ਸ਼ਹੀਦ ਛਾਲਾਂ ਮਾਰਕੇ ਨਿਤਰ ਆਏ। ਜੇ ਗੁਰੂ ਜੀ ਹੋਰ ਲਲਕਾਰਦੇ ਤਾਂ ਹੋਰ ਭੀ ਕਈ ਬੀਰ ਬਹਾਦਰ ਤੇ ਕੌਮੀ ਸ਼ਹੀਦ ਨਿਤਰਦੇ ਪਰ ਉਨ੍ਹਾਂ ਨੇ ਪੰਜ ਲੈਕੇ ਫੇਰ ਲਲਕਾਰਨਾਂ ਬੰਦ ਕਰ ਦਿਤਾ ਕਿਉਂਕਿ ਪੱਕੀ ਹੋਈ ਦੇਗ ਵਿਚੋਂ ਕੁਝ ਦਾਣੇ ਵੇਖਣੇ ਹੀ ਕਾਫੀ ਸਨ। ਇਸ ਇਮਤਿਹਾਨ ਤੋਂ ਪਤਾ ਲਗ ਗਿਆ ਕਿ ਹੁਣ ਸਿਖ ਕੌਮੀ ਅਤੇ ਸਮੁਚੇ ਤੌਰ ਪਰ ਉੱਚੇ ਹੋ ਚੁਕੇ ਹਨ। ਕਿਸੇ ਕੌਮ ਵਿਚੋਂ ਕੇਵਲ ਇਕ ਆਦਮੀ ਦਾ ਉੱਚਾ ਹੋ ਜਾਣਾ ਭਾਵੇਂ ਉਸ ਕੌਮ ਲਈ ਫਖਰ ਤਾਂ ਹੁੰਦਾ ਹੈ, ਪਰ ਅਸਲ ਅਰਥਾਂ ਵਿਚ ਕੌਮ ਨੂੰ ਉੱਚੀ ਤਦ ਹੀ ਮੰਨਿਆ ਜਾਂਦਾ ਹੈ, ਕਿ ਜਦ ਕੌਮ ਵਿੱਚ ਆਮ ਆਦਮੀ ਲਾਇਕ ਤੇ ਉੱਚੇ ਹੋਣ ਲਗ ਪੈਣ। ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਖ ਲਿਆ, ਕਿ ਕੌਮ ਦੇ ਅੰਦਰ ਸੱਚੀ ਦਲੇਰੀ

ਤੇ ਉਚੀ ਕੁਰਬਾਨੀ, ਸੱਚਾ ਪਿਆਰ, ਕੌਮੀ ਦਰਦ, ਭ੍ਰਾਈ ਚਾਰਕ ਸਮਝ ਆਦਿ ਉਹਨਾਂ ਦਾ ਆਮ ਜਜ਼ਬਾ ਯਾ ਫੀਲਿੰਗ (Feeling) ਬਨ ਗਿਆ ਹੈ, ਇਸ ਲਈ ਸ੍ਰੀ ਗੁਰੂ ਜੀ ਨੇ ਖੁਦ ਉਨ੍ਹਾਂ ਪੰਜ ਪਿਆਰਿਆਂ ਪਾਸੋਂ (ਜੋ ਉਸ ਵੇਲੇ ਪੰਥ ਦੇ ਕਾਇਮ ਮੁਕਾਮ, ਯਾ ਪੰਥ ਦਾ ਰੂਪ ਸਨ) ਹਥ ਜੋੜ ਕੇ ਅੰਮ੍ਰਿਤ ਮੰ-ਗਿਆ ਤੇ ਛਕਿਆ। ਇਸ ਤਰਾਂ ਪੰਥ ਪਾਸੋਂ ਅੰਮ੍ਰਿਤ ਛੱਕ ਕੇ ਪੰਥ ਨੂੰ ਗੁਰੂ ਪੰਥ ਦਾ ਖਤਾਬ ਦਿਤਾ। ਗੋਯਾ ਹੁਣ ਪੰਥ ਅਪਣੇ ਫਰਜ਼ਾਂ ਨੂੰ ਆਪ ਸਮਝਣ ਦੇ ਯੋਗ ਹੋਗਿਆ। ਇਸ ਤੋਂ ਪਿਛੋਂ ਮੁਕਤਸਰ, ਚਮਕੌਰ ਆਦਿ ਦੇ ਖੂਨੀ ਸਾਕਿਆਂ ਨੇ ਅਤੇ ਦਮਦਮੇ ਸਾਹਿਬ (ਸਾਬੋ ਕੀ ਤਲਵੰਡੀ) ਵਾਲੇ ਨਜ਼ਾਰੇ ਨੇ (ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਦਿਤਾ ਕਿ ਨਵੀਂ ਬੰਦੂਕ ਦਾ ਨਸ਼ਾਨਾ ਤੱਕਕੇ ਮਾਰਨਾ ਹੈ, ਇਸ ਲਈ ਇਕ ਸੱਜਣ ਦੀ ਲੋੜ ਹੈ ਕਿ ਜਿਸ ਨੂੰ ਨਸ਼ਾਨਾ ਬਨਾਇਆ ਜਾਵੇ। ਪਿਆਰੇ ਦੀ ਇਸ ਮਾਹੀਵਾਲੀ ਸੱਦ ਨੂੰ ਕੇਵਲ ਦੋ ਸਿਖਾਂ ਨੇ ਸੁਣਿਆ, ਉਹ ਦੋਨੋ ਹੀ ਇਕ ਦੂਜੇ ਦੇ ਅਗੇ ਭੱਜ ਕੇ ਆਏ ਤੇ ਆਪੋ ਅਪਣੀ ਥਾਂ ਹਰ ਇਕ ਨੇ ਯਤਨ ਕੀਤਾ, ਕਿ ਪਿਆਰੇ ਦੀ ਗੋਲੀ ਮੇਰੀ ਹੀ ਕਿਸਮਤ ਦਾ ਗਹਿਣਾ ਬਣੇ) ਅਮਲੀ ਤੌਰ ਪਰ ਦਸ ਦਿੱਤਾ ਕਿ ਪੰਥ ਵਾਕਿਆ ਹੀ ਉਸ ਇੱਜ਼ਤ ਅਤੇ ਹੱਕ ਨੂੰ ਸਾਂਭਣ ਦੇ ਲਾਇਕ ਹੈ ਜੋ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਬਖਸ਼ੇ ਹਨ, ਜੇ ਕੋਈ ਪੁਛੇ ਕਿ ਗੁਰੂ ਗੋਬਿੰਦ ਸਿੰਘ ਤੋਂ ਪਹਿਲੇ ਇਸ ਪੰਥ ਨੂੰ ਪੂਰੇ ਹਕ ਕਿਉਂ ਨਾਂ ਮਿਲੇ। ਇਸ ਦਾ ਉਤਰ ਇਹ ਹੀ ਹੋਵੇਗਾ ਕਿ

ਕਿਸੇ ਕੌਮ ਯਾ ਕਿਸੇ ਭਾਈਚਾਰੇ ਯਾ ਕਿਸੇ ਮੁਲਕ ਯਾ ਕਿਸੇ ਇਕ ਆਦਮੀ ਨੂੰ ਉਸ ਦੇ ਅਸਲੀ ਹੱਕ ਤਦ ਹੀ ਮਿਲਦੇ ਹਨ ਕਿ ਜਦ ਉਹ ਓਨ੍ਹਾਂ ਨੂੰ ਸਾਂਭਨ ਦੇ ਲਾਇਕ ਹੋ ਜਾਵੇ ॥

ਸਰਕਾਰ ਅੰਗ੍ਰੇਜ਼ੀ ਮੰਨਦੀ ਹੈ ਕਿ ਸੈਲਫ ਗਵਰਨ-ਮੈਂਟ ਯਾ ਹੋਮ ਰਲ ਅਰਥਾਤ ਅੰਗ੍ਰੇਜ਼ੀ ਬਾਦਸ਼ਾਹੀ ਦੇ ਨਾਲ ਸ਼ਾਮਲ ਰਹਿਕੇ ਅਪਣੀ ਹਕੂਮਤ ਤੇ ਅਪਣੇ ਮੁਲਕ ਦਾ ਇੰਤਜ਼ਾਮ ਆਪ ਕਰਨਾ ਹਿੰਦੁਸਤਾਨੀਆਂ ਦਾ ਹਕ ਹੈ ਪਰ ਇਹ ਹਕ ਮਿਲੇਗਾ ਤਦ ਕਿ ਜਦ ਇਹ ਦੇਸ਼ ਅਮਲੀ ਤੌਰ ਪਰ ਸਾਬਤ ਕਰ ਦੇਵੇ ਕਿ ਇਹ ਇਸ ਹਕ ਨੂੰ ਸਾਂਭਣੇ ਦੇ ਲਾਇਕ ਹੈ। ਇਕ ਨਾਬਾਲਿਗ ਬੱਚਾ ਆਪਣੀ ਜਾਇਦਾਦ ਦ ਹੱਕਦਾਰ ਹੁੰਦਾ ਹੈ ਪਰ ਉਸਨੂੰ ਉਸ ਉਪਰ ਪੂਰਾ ਅਖਤਿਆਰ ਤਦ ਮਿਲਦਾ ਹੈ ਕਿ ਜਦ ਉਹ ਸਿਆਣਾ ਹੋ ਜਾਵੇ ॥

ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਨੂੰ ਏਥੋਂ ਤਕ ਵਡਿਆਈ ਬਖਸ਼ੀ ਕਿ ਇਕ ਵਾਰੀ ਆਪ ਨੇ ਪੰਥ ਦੀ ਅਸਲੀ ਸਪਿਰਟ ਯਾ ਅੰਦਰਲਾ ਤੇਜ ਦੇਖਣ ਵਾਸਤੇ ਅਤੇ ਆਮ ਦੁਨੀਆਂ ਉਪਰ ਅਸਲੀਯਤ ਜ਼ਾਹਿਰ ਕਰਨ ਵਾਸਤੇ ਦਾਦੂ ਜੀ ਦੀ ਸਮਾਧ ਨੂੰ ਤੀਰ ਨਾਲ ਸਲਾਮ ਕੀਤਾ ਇਸ ਪਰ ਉਸ ਖਾਲਸਾ ਜੀ ਨੇ (ਜੋ ਅਪਣੀ ਖਲੜੀ ਉਤਾਰ ਕੇ ਕਲਗੀਆਂ ਵਾਲੇ ਜੀ ਦੇ ਚਰਨਾਂ ਹੇਠ ਵਿਛਾ ਦੇਣ ਨੂੰ ਤਿਆਰ ਸੀ) ਡਾਢੀ ਇਖਲਾਕੀ ਦਲੇਰੀ ਤੋਂ ਕੰਮ ਲੈਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜੋੜਿਆਂ ਵਿਚ ਖੜਾ ਕਰਕੇ ਤਨਖਾਹੀਆ ਕੀਤਾ। ਗਰੀਬਨਿਵਾਜ਼ ਗੁਰੂ ਨੇ ਖਾਲਸੇ ਦਾ

ਹੁਕਮ ਮੰਨਿਆਂ। ਜਦ ਇਹ ਸਭ ਕੁਛ ਅਮਲੀ ਤੌਰ ਪਰ ਸਾਬਤ ਹੋ ਗਿਆ ਤਦ ਆਖ਼ਿਰ ਜੋਤੀ ਜੋਤ ਸਮਾਉਂਣ ਸਮੇਂ ਸਤਿਗੁਰੂ ਜੀ ਨੇ ਖੁਦ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪੰਥ ਨੂੰ ਗੁਰੂ ਪਦਵੀ ਬਖਸ਼ੀ। ਗੋਯਾ ਇਲਮੀ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਯਾ ਗੁਰਬਾਨੀ ਜਿਸਦੇ ਅਨੁਸਾਰ ਖਾਲਸਾ ਪੰਥ ਅਮਲ ਕਰੇ, ਇਸ ਲਈ ਅਮਲੀ ਗੁਰੂ ਖਾਲਸਾ ਪੰਥ।

ਕੋਈ ਥੋੜੀ ਸਮਝ ਵਾਲਾ ਸੱਜਣ ਇਹ ਸ਼ੰਕਾ ਨਾ ਕਰੇ ਕਿ ਗੁਰੂ ਦੋ ਹਿਸਿਆਂ ਵਿਚ ਕਿਸ ਤਰਾਂ ਵੰਡਿਆ ਗਿਆ ਉਹ ਨੁਕਤਾਚੀਨ ਇਹ ਦ੍ਰਿਸ਼ਟਾਂਤ ਚੇਤੇ ਕਰ ਲਵੇ ਕਿ ਜਿਸ ਤਰਾਂ ਪਰੋਵਿਨਸ਼ਲ ਗਵਰਨਮੈਂਟ (ਸੂਬੇ ਦੀ ਸ੍ਰਕਾਰ)ਅਤੇ (Government of India)(ਸਾਰੇਹਿੰਦੁਸਤਾਨ ਦੀ ਸਰਕਾਰ) ਇਹ ਸਭ ਅੰਗ ਇਕੋ ਬਾਦਸ਼ਾਹੀ ਦੇ ਹਨ। ਸੱਚ ਤਾਂ ਇਹ ਹੈ ਕਿ ਚੌਂਕੀਦਾਰ ਤੋਂ ਲੈਕੇ ਬਾਦਸ਼ਾਹ ਤਕ ਤਮਾਮ ਸਰਕਾਰੀ ਕਰਮਚਾਰੀਆਂ ਨੂੰ ਮਿਲਾਕੇ ਅਤੇ ਸਾਰੀ ਕਾਂਨਸ੍ਰੀਟੀਯੂਸ਼ਨ (ਬਨਾਵਟ) ਜਿਸ ਵਿਚ ਕੁਲ ਕਾਨੂੰਨ ਤੇ ਸ੍ਰਕਾਰੀ ਸਕੀਮਾਂ ਆਦਿ ਆ ਜਾਂਦੀਆਂ ਹਨ, ਇਹ ਸਭ ਕੁਛ ਮਿਲਾਕੇ ਇੱਕ ਪੂਰੀ ਗਵਰਨਮੈਂਟ ਬਨਦੀ ਹੈ, ਪਰ ਕੋਈ ਇਕ ਆਦਮੀ ਅਪਣੇ ਆਪ ਨੂੰ ਸਾਰੀ ਬਾਦਸ਼ਾਹੀ ਦਾ ਇਕੱਲਾ ਜ਼ਿਮੇਵਾਰ ਨਹੀਂ ਕਰਾ ਸਕਦਾ।

ਬਸ, ਗੁਰੂ ਦਾ ਭਾਵ ਗੁਰੂ ਦੀ ਸਪਿਰਟ, ਗੁਰੂ ਦੀ ਆਤਮਕ ਮੂਰਤ, ਯਾ ਗੁਰੂ ਦੇ ਸਾਰੇ ਕਾਨੂੰਨ ਅਤੇ ਹੁਕਮ, ਇਹ ਸਭ ਕੁਝ ਗੁਰਬਾਨੀ ਵਿੱਚ ਹਨ। ਖਾਲਸਾ ਪੰਥ ਇਸ ਅਟੱਲ ਕਾਨੂੰਨ ਨੂੰ ਮੰਨਦਾ ਹੋਇਆ ਏਸੇ ਅਨੁਸਾਰ ਅਪਣੇ

ਧਰਮ ਦਾ ਪ੍ਰਚਾਰ ਤੇ ਅਪਣਾ ਕੌਮੀ ਇੰਤਜ਼ਾਮ ਕਰ ਸਕਦਾ ਹੈ। ਗੁਰੂ ਆਸ਼ੇ ਦਾ ਪ੍ਰਚਾਰ ਕਰਨ ਵਾਸਤੇ ਨਵੀਂ ਤੋਂ ਨਵੀਂ ਕਾਢ ਭੀ ਕਢ ਸਕਦਾ ਹੈ। ਪਰ ਗੁਰਬਾਣੀ ਦੇ ਅਸਲ ਭਾਵ ਤੋਂ ਬਾਹਰ ਨਹੀਂ ਹੋ ਸਕਦਾ। ਮੁਕਦੀ ਗਲ ਗੁਰੂ ਗੋਬਿੰਦ ਸਿੰਘ ਜੀ ਨੇ ਖੁਦ ਅੰਮ੍ਰਿਤ ਛਕਣ ਸਮੇਂ ਪੰਥ ਨੂੰ ਅਸੂਲਨ ਗੁਰੂ ਰੂਪ ਤਸਲੀਮ ਕਰ ਲਿਆ, ਤੇ ਅਪਣੇ ਜੋਤੀ ਜੋਤ ਸਮਾਉਂਣ ਸਮੇਂ ਬਾਕਾਇਦਾ ਰਸਮ ਭੀ ਅਦਾ ਕਰ ਦਿੱਤੀ। ਕਈ ਸੱਜਣ ਪੁਛਿਆ ਕਰਦੇ ਹਨ ਕਿ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹੀ ਗਈ ਸੀ, ਅਗੋਂ ਪੰਜ ਗੁਰੂ ਹੋਰ ਕਿਉਂ ਹੋਏ ? ਇਸਦਾ ਉੱਤਰ ਉਪਰ ਆ ਚੁਕਾ ਹੈ ਕਿ ਅਗੇ ਪੰਥ ਪੂਰੀ ਤਰਾਂ ਮੁਕੰਮਲ ਨਹੀਂ ਸੀ ਹੋਇਆ। ਪਰ ਇਹ ਸੱਚ ਹੈ ਕਿ ਗੁਰਬਾਣੀ ਦਾ ਇਹ ਉੱਚਾ ਦਰਜਾ ਗੁਰੂ ਜੀ ਮੁੱਢ ਤੋਂ ਹੀ ਮੰਨ ਚੁਕੇ ਸਨ ਕਿ "ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ। ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ।"

[ਰਾਗ ਨਟ ਨਾਰਾਇਣ ਮਃ ੪]

"ਸਤਿਗੁਰ ਬਚਨ ਬਚਨ ਹੈ ਸਤਿਗੁਰ ਕਰ ਪਾਧਰੁ ਮੁਕਤਿ ਜਨਾਵੈਗੋ।" (ਰਾਗ ਕਾਨੜਾ ਮਃ ੪)

"ਗੁਰ ਮੂਰਤਿ ਗੁਰ ਸ਼ਬਦ ਹੈ।" (ਵਾਰ ਭਾਈ ਗੁਰਦਾਸ)

"ਕਈ ਸੱਜਣ ਆਖਿਆ ਕਰਦੇ ਹਨ ਕਿ ਗੁਰੂ ਦੀ ਮੂਰਤ ਪੂਜਣੀ ਚਾਹੀਦੀ ਹੈ, ਸੋ ਉਨ੍ਹਾਂ ਦੇ ਉੱਤਰ ਵਿੱਚ ਭਾਈ ਗੁਰਦਾਸ ਜੀ ਦਾ ਉਕਤ ਬਚਨ ਬੜਾ ਹੀ ਠੀਕ ਹੈ।

ਏਥੋਂ ਤਕ ਇਹ ਸਾਬਤ ਹੋ ਗਿਆ, ਕਿ ਸ੍ਰੀ ਗੁਰੂ ਨਾਨਕ ਜੀ ਤੋਂ /ਲੈਕੇ ਦੱਸ ਗੁਰੂਆਂ ਨੇ ਕਿਸਤਰਾਂ ਖਾਲਸਾ ਕੌਮ ਤੇ ਮੁਕੰਮਲ ਧਰਮ ਦੀ ਬਨਾਵਟ ਨੂੰ ਸਿਰੇ ਚਾੜ੍ਹਿਆ। ਆਖਰ ਮੁਕੰਮਲ ਧਰਮ ਪੁਸਤਕ ਅਤੇ ਹਰ ਕਿਸਮ ਦੀ ਰਾਹੋ ਰੀਤ ਬਣਾਕੇ ਅਤੇ ਖੁਦਅਮਲੀ ਤੌਰ ਪਰ ਹਰ ਕਿਸਮ ਦੇ ਪੂਰਨੇ ਪਾਕੇ ਫੇਰ ਇਸ ਧਾਰਮਿਕ ਤੇ ਆਤਮਕ ਹਕੂਮਤ ਨੂੰ ਕੌਮ ਦੇ ਸਪੁਰਦ ਕਰ ਦਿੱਤਾ।

ਵਿਚਾਰਨ ਦੀ ਲੋੜ ਹੈ ਕਿ ਸਤਿਗੁਰੂਆਂ ਨੇ ਹਰ ਕਿਸਮ ਦੀ ਸੇਵਾ ਆਪਣੇ ਹਥੀਂ ਕੀਤੀ। ਹਰ ਮੁਸ਼ਕਲ ਦੇ ਵੇਲੇ ਕੈਦਾਂ ਤਕ ਕੱਟਕੇ (ਦੇਖੋ ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਜੀ ਦਾ ਗੁਵ੍ਹਾਲੀਅਰ ਦੇ ਕਿਲੇ ਵਿਚ ਜਾਣਾ) ਆਪਣੀ ਅੰਦਰਲੀ ਮਜ਼ਬੂਤੀ ਨੂੰ ਦੱਸ ਗੁਣਾਂ ਵੱਧ ਸਾਬਤ ਕਰਕੇ ਦਸਿਆ। ਅਸਲੀ ਪਰਉਪਕਾਰ ਕਰਕੇ ਦਸੇ। ਅਕਬਰ ਜਿਹੇ ਬਾਦਸ਼ਾਹ ਸਤਿਗੁਰੂ ਦੇ ਦਰਬਾਰ ਵਿੱਚ ਆਉਂਦੇ ਹਨ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪ੍ਰਚਾਰ ਤੇ ਹਰ ਪਾਸੇ ਵਾਹਿਗੁਰੂ ਦੇ ਸੱਚੇ ਪ੍ਰੇਮ ਦਾ ਰੰਗ ਤੇ ਸੰਸਾਰ ਦੀ ਭਾਈਚਾਰਕ ਸੇਵਾ ਦਾ ਨਜ਼ਾਰਾ ਦੇਖਕੇ ਬਾਦਸ਼ਾਹ ਦਾ ਦਿਲ ਇਕ ਹੈਰਾਨੀ ਤੇ ਖੁਸ਼ੀ ਦੇ ਉਛਾਲੇ ਵਿਚ ਆ ਜਾਂਦਾ ਹੈ। ਲੰਗਰ ਲਈ ਬਹੁਤ ਸਾਰੀ ਮਾਇਆ ਦੇਣ ਲਈ ਬੇਨਤੀ ਕੀਤੀ ਸਤਿਗੁਰ ਨੇ ਆਗਿਆ ਦਿਤੀ ਕਿ ਇਸ ਦੇਸ਼ ਵਿਚ ਸਖਤ ਕਾਲ ਪੈ ਰਿਹਾ ਹੈ, ਪਸ਼ੂ ਚਾਰੇ ਵਲੋਂ, ਤੇ ਮਾਨੁਖ ਅੰਨ ਵਲੋਂ ਤਰਸ ਰਹੇ ਹਨ, ਖਾਸ ਕਰਕੇ ਗ਼ਰੀਬ ਜ਼ਿਮੀਦਾਰ ਮੁਸੀਬਤ ਵਿਚ ਹਨ। ਇਸ ਕਾਰਨ ਇਸ ਸਾਲ ਲਈ ਜ਼ਮੀਨਾਂ ਦਾ

ਲਗਾਨ ਬਿਲਕੁਲ ਮੁਆਫ ਕਰ ਦਿਓ ਤੇ ਹੋਰ ਭੀ ਹਰ ਤਰਾਂ ਦੀ ਸਹਾਇਤਾ ਕਰੋ।

ਗੁਰੂ ਕੇ ਲੰਗਰ ਨੂੰ ਅਕਾਲ ਪੁਰਖ ਦਾ ਆਸਰਾ ਹੈ। ਸਤਿਗੁਰ ਜੀ ਨੇ ਇਹ ਆਪਣੇ ਲੰਗਰ ਦਾ ਨੁਕਸਾਨ ਕੀਤਾ, ਹਾਲਾਂਕਿ ਉਹ ਭੀ ਉਨਾਂ ਦਾ ਕੋਈ ਨਿੱਜਦਾ ਕੰਮ ਨਹੀਂ ਸੀ, ਪਰ ਫੇਰ ਭੀ ਆਮ ਦੇਸ਼ ਦੀ ਸੇਵਾ ਨੂੰ ਚੰਗਾ ਸਮਝਿਆ, ਦੇਸ਼ ਵਿਚ ਵੱਸਣ ਵਾਲੇ ਸਭ ਹਿੰਦੂ ਮੁਸਲਮਾਨਾਂ ਦਾ ਭਲਾ ਕੀਤਾ। ਸ੍ਰੀ ਗੁਰੂ ਨੌਵੇਂ ਪਾਤਸ਼ਾਹ ਜੀ ਨੇ ਕਸ਼ਮੀਰੀ ਹਿੰਦੂਆਂ ਦੀ ਪੁਕਾਰ ਪਰ ਅਪਣਾ ਸੀਸ ਦੇ ਦਿੱਤਾ। ਹਾਲਾਂਕਿ ਉਹ ਆਪਣੇ ਆਪਨੂੰ ਹਿੰਦੂ ਮੁਸਲਮਾਨਾਂ ਤੋਂ ਵੱਖਰਾ ਯਾ ਸਭ ਦਾ ਸਾਂਝਾ ਸਮਝਦੇ ਸਨ, ਜਿਹਾ ਕਿ:—"ਨਾਂ ਹਮ ਹਿੰਦੂ ਨ ਮੁਸਲਮਾਨ।" (ਭੈਰਉ ਮ: ੫)

ਓਥੇ ਇਸ ਲਈ ਸਿਰ ਨਹੀਂ ਸੀ ਦਿੱਤਾ ਗਿਆ ਕਿ ਹਿੰਦੂਆਂ ਦੇ ਜਨੇਊ ਕਿਉਂ ਉੱਤਰ ਰਹੇ ਹਨ। ਸਗੋਂ ਭਾਵ ਇਹ ਸੀ ਕਿ ਇਕ ਜ਼ਾਲਮ ਗਰੀਬਾਂ ਉੱਪਰ ਕਿਉਂ ਜ਼ੁਲਮ ਕਰ ਰਿਹਾ ਹੈ। ਜੇ ਕੋਈ ਹਿੰਦੂ ਬਾਦਸ਼ਾਹ ਜਰਵਾਣਾ ਹੁੰਦਾ, ਤੇ ਉਹ ਮੁਸਲਮਾਨਾਂ ਉੱਪਰ ਜ਼ੁਲਮ ਕਰਦਾ ਤਾਂ ਗੁਰੂ ਤੇਗ ਬਹਾਦਰ ਜੀ ਮੁਸਲਮਾਨ ਦੀ ਸਹਾਇਤਾ ਭੀ ਉਸੇ ਤਰਾਂ ਦਿਲ ਨਾਲ ਕਰਦੇ, ਜਿਸ ਤਰਾਂ ਕਿ ਹਿੰਦੂਆਂ ਦੀ ਕੀਤੀ। ਆਪਣੇ ਚੇਲਿਆਂ ਤੇ ਆਪਣਿਆਂ ਉਮਤਾਂ ਲਈ ਕੁਰਬਾਨੀ ਬਹੁਤ ਬਹੁਤਿਆਂ ਨੇ ਕੀਤੀ ਹੋਵੇਗੀ, ਪਰ ਦੂਜਿਆਂ ਵਾਸਤੇ ਕਦੇ ਕਿਸੇ ਨੇ ਇਸ ਤਰਾਂ ਆਪਣੇ ਆਪਨੂੰ ਸਦਕੇ ਨਹੀਂ ਕੀਤਾ। ਜਿਹਾ ਕਿ ਪਿੱਛਾ ਗੌਰ ਕਰਦੇ ਆਏ

ਇਸ ਛੋਟੀ ਜੇਹੀ ਪੁਸਤਕ ਵਿਚ ਸਾਰੀਆਂ ਗੱਲਾਂ ਤਾਂ ਨਹੀਂ ਆ ਸਕਦੀਆਂ, ਪਰ ਅਸੀ ਇਹ ਆਖ ਸਕਦੇ ਹਾਂ ਕਿ ਦੱਸ ਗੁਰੂ ਸਾਡੀ ਰਾਹਬਰੀ ਲਈ ਉਹ ਅਟੱਲ ਤੇ ਅਨੋਖੇ ਪੂਰਨੇ ਪਾ ਗਏ, ਜਿਸ ਦਾ ਫਖਰ ਅਸੀਂ ਰੈਂਹਦੀ ਦੁਨੀਆਂ ਤੱਕ ਕਰਾਂਗੇ।

ਮੈਂ ਐਥੇ ਯੋਗ ਸਮਝਦਾ ਹਾਂ ਕਿ ਕੁਛ ਉਹ ਪਵਿਤ੍ਰ ਵਾਕ ਲਿਖ ਦੇਵਾਂ,* ਕਿ ਜਿਨ੍ਹਾਂ ਤੋਂ ਖਾਲਸਾ ਜੀ ਦੀ ਉਸ ਮੈਹਮਾਂ ਦਾ ਪਤਾ ਲਗੇ ਕਿ ਜਿਸ ਦੀ ਝਲਕ ਦਸਮ ਪਿਤਾ ਦੇ ਸੀਨੇ ਵਿੱਚ ਸੀ:—

"ਜਾਗਤ ਜੋਤ ਜਪੈ ਨਿਸ ਬਾਸਰ, ਏਕ ਬਿਨਾ ਮਨ ਨੈਕ ਨਾ ਆਨ। ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ, ਗੋਰ, ਮੜ੍ਹੀ, ਮੱਟ ਭੂਲ ਨਾ ਮਾਨੈ। ਤੀਰਥ ਦਾਨ ਦਯਾ ਤਪ ਸੰਯਮ ਏਕ ਬਿਨਾ ਨਹਿ ਏਕ ਪਛਾਨੈ। ਪੂਰਨ ਜੋਤ ਜਗੈ ਘਟ ਮੈਂ ਤਬ ਖਾਲਸ ਤਾਹਿ ਨਿਖਾਲਸ ਜਾਨੈ।"

(ਤੇਤੀ ਸਵੱਯਾਂ ਵਿਚੋਂ ਪਹਿਲਾ)

ਇਕ ਵਾਰੀ ਜਦ ਖਾਲਸੇ ਦੀ ਮਹਿਮਾਂ ਦੇਖ ਕੇ ਇਕ ਪੰਡਤ ਨੇ ਹੈਰਾਨੀ ਤੇ ਗੁੱਸਾ ਜ਼ਾਹਰ ਕੀਤਾ, ਉਸ ਦੇ ਉੱਤਰ ਵਿੱਚ ਗੁਰੂ ਜੀ ਨੇ ਪੰਥ ਦੀ ਉਪਮਾ ਕੀਤੀ:—

"ਯੁਧ ਜਿਤੇ ਇਨਹੀਂ ਕੇ ਪ੍ਰਸਾਦ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ। ਅੱਘ ਓਘ ਟਰੈ ਇਨਹੀ ਕੇ ਪ੍ਰਸਾਦ, ਇਨਹੀ ਕੀ ਕ੍ਰਿਪਾ ਫੁਨ ਧਾਮ ਧਾਮ ਭਰੇ। ਇਨਹੀ ਕੇ ਪ੍ਰਸਾਦ ਸੁ ਵਿਦਯਾ ਲਈ,

ਇਨਹੀ ਕੀ ਕ੍ਰਿਪਾ ਸਭ ਸ਼ਤ੍ਰ ਮਰੇ। ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ, ਨਹਿੰ ਮੋਸੇ ਗਰੀਬ ਕਰੋਰ ਪਰੇ।"
"ਸੇਵ ਕਰੀ ਇਨ ਕੀ ਮਨ ਭਾਵਤ, ਔਰ ਕੀ ਸੇਵ ਸੁਹਾਤ ਨ ਜਾਕੋ। ਦਾਨ ਦਯੋ ਇਨਹੀ ਕੋ ਭਲੋ, ਅਰ ਔਰ ਕੋ ਦਾਨ ਨਾ ਲਾਗਤ ਨੀਕੋ। ਆਗੇ ਫਲੈ ਇਨਹੀ ਕੋ ਦੇਯੋ, ਜਗ ਮੈਂ ਯਸ ਔਰ ਦਯੋ ਸਭ ਫੀਕੋ। ਮੋ ਗ੍ਰਹਿ ਮੇ ਮਨ ਤੇ ਤਨ ਤੇ, ਸਿਰ ਲੌ ਧਨ ਹੈ ਸਭ ਹੀ ਇਨ ਹੀ ਕੋ।"
"ਚਟਪਟਾਸ ਚਿਤ ਮੇਂ ਜਰਯੋ, ਤ੍ਰਿਨ ਜਯੋਂ ਕ੍ਰੁੱਧਤ ਹਯੋ। ਖੋਜ ਰੋਜ ਕੇ ਹੇਤ ਲਗ ਦਯੋ ਮਿਸ਼ਰਜੂ ਰੋਯ"

ਇਹ ਬਾਣੀ ਦਸਮ ਗ੍ਰੰਥ ਵਿਚ ਤਤੀ ਸਵੱਯਾਂ ਤੋਂ ਅਗੇ ਲਿਖੀ ਹੋਈ ਹੁੰਦੀ ਹੈ। ਏਥੋਂ ਪਤਾ ਲਗ ਸਕਦਾ ਹੈ, ਕਿ ਖਾਲਸਾਜੀਦੀ ਇਹ ਵਡਿਆਈ ਸੁਣਕੇ ਤੇ ਇਸ ਧਾਰਮਕ ਪਾਤਸ਼ਾਹੀ ਨੂੰ ਸਾਂਝੇ ਤੇ ਕੌਮੀ ਹਥਾਂ ਵਿਚ ਆਉਂਦਾ ਦੇਖਕੇ ਸ਼ਖਸੀ ਹਕੂਮਤ ਦਾ ਭੁਖ ਬ੍ਰਾਹਮਣ "ਗਿਯੋ ਮਿਸ਼ਰ ਜ਼ਰੋਇ" ਦੇ ਗੁਰਵਾਕ ਅਨੁਸਾਰ ਕਿਸ ਤਰਾਂ ਹੋਕ ਗਿਆ। ਬ੍ਰਾਹਮਣ ਦੇ ਇਸ ਰੋਣ ਦਾ ਜਿਕਰ ਭੁਗਤ ਰਤਨਾਵਲੀ ਵਿਚ ਭੀ ਆਯਾ ਹੈ ਜਿਹਾ ਕਿ ਸਿਖਾਂ ਪ੍ਰਸ਼ਨ ਕੀਤਾ, "ਸਾਹਿਬਾਂ ਖਾਲਸਾ ਨੂੰ ਵਡਿਆਈ ਤੇ ਗੁਰਿਆਈ ਬਖਸ਼ੀ। ਬ੍ਰਾਹਮਣਾ ਕਿਉਂ ਰੋਇ ਦਿਤਾ? ਭਾਈ ਮਨੀ ਸਿੰਘ ਕਿਹਿਆ:—"ਬ੍ਰਾਹਮਣ ਵੇਦ ਪਾਠ ਤੇ ਦੇਹ ਅਭਿਮਾਨੀ ਕਰਮ ਕਾਂਡੀ ਸੇ। ਦਸਵੇਂ ਪਾਤਸ਼ਾਹ ਖਾਲਸੇ ਨੂੰ ਗੁਰਿਆਈ ਬਖਸ਼ੀ।"

(ਭਗਤ ਰਤਨਾਵਲੀ ਸਾਖੀ ੧੩੮)

"ਗੁਰੂ ਸਰੂਪ ਖਾਲਸਾ ਹਈਹੈ, ਜਾਂਕੋ ਦੇਖਿਲ ਪਰਮ ਸੁਖ ਲਹੀਐ।" (ਰਹਿਤ ਨਾਮਾ ਭਾ: ਦੇਸਾ ਸਿੰਘ)

# ਖਾਲਸਾ ਨੂੰ ਗੁਰਿਆਈ ਦੇਣ ਦੀ ਆਖਰੀ ਰਸਮ

ਜਦ ਕਲਗੀਧਰ ਜੀ·ਦੀ ਸ਼ਹੀਦੀ ਦਾ ਸਮਾਂ ਆਇਆ ਤਦੋਂ ਹਜ਼ੂਰ ਸਾਹਿਬ ਦੇ ਪਵਿੱਤ੍ਰ ਅਸਥਾਨ ਪਰ ਖਾਲਸਾ ਨੂੰ ਬਾਕਾਇਦਾ ਗੁਰਿਆਈ ਦੇਣ ਦੀ ਆਖਰੀ ਰਸਮ ਅਦਾ ਕੀਤੀ ਗਈ, ਜਿਸ ਨੂੰ ਗੁਰ ਪਰਤਾਪ ਸੂਰਜ, ਰੁਤ ੬, ਅਧਯਾਏ ੪੧ ਵਿੱਚ ਵੀ ਚੰਗੀ ਤਰਾਂ ਖੋਹਲ ਕੇ ਦਸਿਆ ਹੈ। ਹੋਰ ਸਿੱਖ ਇਤਿਹਾਸ ਕਾਰਾਂ ਤੇ ਮਿਸਟਰ ਮੈਕਾਲਫ ਆਦਿ ਪ੍ਰਦੇਸੀ ਲਿਖਾਰੀਆਂ ਤੇ ਇਸ ਤੋਂ ਬਿਨਾਂ ਜਿਥੇ ਕਿਥੇ ਭੀ ਕਿਸੇ ਸਿਆਣੇ ਹਿੰਦੂ, ਮੁਸਲਮਾਨ ਆਦਿ ਲਿਖਾਰੀਆਂ ਨੇ ਇਹ ਮਜ਼ਮੂਨ ਲਿਖਿਆ ਹੈ ਓਥੇ ਸਭ ਨੇ ਹੀ ਇਸ ਸਚਾਈ ਨੂੰ ਮੰਨਿਆਂ ਹੈ। ਇਸ ਤੋਂ ਕਿਸੇ ਭੀ ਸਿਆਣੇ ਨੇ ਇਨਕਾਰ ਨਹੀਂ ਕੀਤਾ, ਤੇ ਹੁਣ ਭੀ ਹਰ ਜਗਾ ਇਸ ਗਲ ਨੂੰ ਮੰਨਿਆਂ ਜਾਂਦਾ ਹੈ, ਇਸ ਲਈ ਇਹ ਸਿਧਾਂਤ ਸਰਬ ਤੰਤਰ ਸਿਧਾਂਤ ਹੈ। ਅਰਥਾਤ ਅਮਰ ਮਸੱਲਮਾ ਯਾ ਮੰਨੀ ਪ੍ਰਮੰਨੀ ਗੱਲ ਹੈ। ਇਸ ਪਰ ਭਾਈ ਸੰਤੋਖ ਸਿੰਘ ਕਰਤਾ ਗੁਰ ਪਰਤਾਪ ਸੂਰਜ ਦਾ ਕਥਨ ਇਹ ਹੈ:—

"ਦਯਾ ਸਿੰਘ ਅਰ ਧਰਮ ਸਿੰਘ ਜੀ ਮਾਨ ਸਿੰਘ
ਤੀਜੋ ਬਤ ਬੀਰ। ਸੰਗਤ ਸਿੰਘ ਸੰਤ ਸਿੰਘ ਪੰਚਮ
ਤਿਨਹੂੰ ਬਿਠਾਏ ਦੇ ਕਰ ਧੀਰ। ਗੁਰਤਾ ਅਰਪਨ
ਲਗ ਖਾਲਸੇ ਪੰਚ ਸਿੰਘ ਤਹਿੰ ਸੋਹਿ ਸਤੀਰ।

ਪੰਚਹੂ ਮੈਂ ਨਿਤ ਵਰਤਤ ਮੈਂ ਹੋਂ ਪੰਚ ਮਿਲਹਿ
ਸੋ ਪੀਰਨ ਪੀਰ। ਇਮ ਪਾਂਚਨ ਕੀ ਮਹਿਮਾਂ ਕਹਿਕੈ
ਤੀਨ ਪਰਿਕ੍ਰਮਾ ਫਿਰ ਕਰ ਦੀਨ। ਅਰਪੇ ਸ਼ਸ਼ਤ੍ਰ
ਜਿਗਾ ਅਰੁ ਕਲਗੀ ਨਿਜ ਕਰ ਤੇ ਸਿਰ ਬੰਧਨ ਕੀਨ॥

ਅਰਥਾਤ ਭਾਈ ਧਰਮ ਸਿੰਘ ਆਦਿ ਪੰਜ ਮੁਖੀ ਸਿੰਘਾਂ ਨੂੰ (ਜੋ ਉਸ ਸਮੇਂ ਪੰਥ ਵਿਚ ਮੰਨੇ ਪ੍ਰਮੰਨੇ ਸਨ ਤੇ ਸ੍ਰੀ ਗੁਰੂ ਮਹਾਰਾਜ ਜੀ ਦੇ ਹਜ਼ੂਰ ਮੌਜੂਦ ਸਨ) ਬਾਕਾਇਦਾ ਸ਼ਸਤ੍ਰ ਪਹਿਨਾਕੇ ਤੇ ਉਨ੍ਹਾਂ ਦੀਆਂ ਪਰਕਰਮਾਂ ਕਰਕੇ ਵਾਹਿਗੁਰੂ ਜੀ ਦੀ ਫਤਹ ਬੁਲਾ ਦਿਤੀ।

ਬਸ ਸ੍ਰੀ ਗੁਰੂ ਨਾਨਕ ਜੀ ਤੋਂ ਲੈਕੇ ਦਸੋ ਗੁਰੂ ਇਸ ਕੌਮੀ ਬੇੜੇ ਨੂੰ ਤਿਆਰ ਕਰਦੇ ਆਏ ਸਨ ਤੇ ਅੱਜ ਉਹ ਕਾਰਜ ਸਿਰੇ ਚੜ੍ਹ ਗਿਆ। ਦਸ ਸਰੂਪ ਧਾਰੀ ਸ੍ਰੀ ਗੁਰੂ ਨਾਨਕ ਜੀ ਯਾ ਬਾਕਾਇਦਾ ਮਿਸ਼ਨ ਨੂੰ ਇਕ ਲੜੀ ਵਿਚ ਪੂਰਾ ਕਰਨ ਵਾਲੇ ਦਸ ਧਾਰਮਕ ਬਾਨੀਆਂ ਦੀ ਅਨਥੱਕ ਮੇਹਨਤ ਨਾਲ ਸ਼ਖਸੀ ਹਕੂਮਤ ਦਾ ਖਾਤਮਾ ਹਮੇਸ਼ਾਂ ਲਈ ਹੋ ਗਿਆ।

ਉਸਤੋਂ ਪਿਛੋਂ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤਕ ਪੰਥ ਵਿਚ ਜਿਤਨੇ ਫੈਸਲੇ ਹੁੰਦੇ ਆਏ ਓਹ ਸਭ ਜਮਹੂਰੀਯਤ ਅਰਥਾਤ ਸਾਂਝੀ ਪੰਥਕ ਰਾਇ ਅਨੁਸਾਰ ਹੁੰਦੇ ਆਏ, ਪੰਥ ਇਕੱਠਾ ਹੋਕੇ ਗੁਰਮਤਾ ਸੋਧਦਾ ਸੀ। ਪੰਥਕ ਹੁਕਮ ਗੁਰੂ ਦਾ ਹੁਕਮ ਸਮਝਿਆ ਜਾਂਦਾ ਸੀ। ਪਾਠਕ ਇਸ ਦੇ ਮੁਤਅੱਲਕ ਹੋਰ ਬਹੁਤ ਕੁਛ ਪੰਥ ਪ੍ਰਕਾਸ਼ ਆਦਿ ਇਤਹਾਸਕ ਪੁਸਤਕਾਂ ਵਿਚੋਂ ਪੜ੍ਹ

ਸਕਦੇ ਹਨ। ਬਾਬਾ ਬੰਦਾ ਜੋ ਅੰਮ੍ਰਿਤ ਛਕਕੇ ਗੁਰਬਖਸ਼ ਸਿੰਘ ਬਨ ਚੁਕਿਆ ਸੀ ( ਦੇਖੋ ਮਿਸਟਰ ਮੈਕਾਲਫ ਦੀ ਪੰਜਵੀਂ ਕਿਤਾਬ ਵਿਚੋਂ ਬੰਦੇ ਦੇ ਸਿਖ ਹੋਣ ਦਾ ਪ੍ਰਸੰਗ) ਬੜਾ ਬਲਧਾਰੀ ਜੋਧਾ ਅਤੇ ਬਹਾਦਰ ਜੱਥੇਦਾਰ ਸੀ ਤੇ ਉਸਦੀ ਸ਼ੇਰ ਵਾਲੀ ਭਬਕ ਤੋਂ ਦੁਸ਼ਮਨਾਂ ਦੇ ਕਲੇਜੇ ਥੱਰਾ ਜਾਂਦੇ ਸਨ। ਉਸਨੇ ਤਲੀ ਉਪਰ ਸਿਰ ਰੱਖਕੇ ਗੁਰੂ ਪੰਥ ਲਈ ਕੀਤਾ ਭੀ ਬਹੁਤ ਕੁਛ ਸੀ, ਪਰ ਖਾਲਸਾ ਜਮਹੂਰੀਯਤ ਦੀ ਖੂਬੀ ਦੇਖੋ ਕਿ ਉਸਨੂੰ ਭੀ ਗਿਆਰਵਾਂ ਗੁਰੂ ਕਹਾਉਣ ਪਰ ਧੱਕੇ ਮਾਰ ਦਿਤੇ ਗਏ।

ਬੱਸ ਇਹ ਸੱਚ ਹੈ ਆਪਣੀ ਥਾਂ ਹਰ ਇਕ ਸਿਖ ਸਿਖ ਹੈ, ਪਰ ਪੰਥ ਯਾ ਖਾਲਸਾ ਸੰਗਤ ਗੁਰੂ ਰੂਪ ਹੈ। ਭਾਵੇਂ ਸੰਗਤ ਅਤੇ ਖਾਲਸਾ ਪੰਥ ਨੂੰ ਪੂਰੀ ਵਡਿਆਈ ਤੇ ਸਾਰੇ ਹੱਕ ਤਾਂ ਦਸਮ ਪਾਤਸ਼ਾਹ ਵੇਲੇ ਹੀ ਮਿਲੇ ਹਨ, ਪਰ ਸੰਗਤ ਦਾ ਅਦਬ ਅਦਾਬ ਪਹਿਲੇ ਗੁਰੂਆਂ ਸਮੇਂ ਭੀ ਕਾਫੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੁਕਮ ਹੈ: "ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ।" [ਮਾਝ ਮ: ੪

## ਗੁਰ ਮੰਤਰ

ਲੋਕਾਂ ਨੂੰ ਇਹ ਖਿਆਲ ਬੜਾ ਹੀ ਬਣਿਆ ਰੈਂਹਦਾ ਹੈ ਕਿ ਜਦ ਤੋੜੀ ਗੁਰ ਮੰਤਰ ਨਾਂ ਲਿਆ ਜਾਵੇ। ਤਦ ਤਕ ਸਿਖ ਦੇ ਸਾਰੇ ਕਰਮ ਧਰਮ ਨਿਸਫਲ ਜਾਂਦੇ ਹਨ। ਇਹ ਗਲ ਭਾਵੇਂ ਕਿਸੇ ਹੱਦ ਤਕ ਠੀਕ ਹੋਵੇ, ਪਰ ਇਸ ਵਿਚ ਸ਼ੱਕ ਨਹੀਂ ਕਿ ਇਸਦੇ ਅਰਥ ਬੜੇ ਹੀ ਉਲਟੇ ਲਏ ਜਾਂਦੇ

ਹਨ। ਕੋਈ ਸੰਤ ਯਾ ਹੋਰ ਮੰਨਿਆਂ ਹੋਇਆ ਸੱਜਣ ਕਿਸੇ ਇਸਤ੍ਰੀ ਪੁਰਸ਼ ਨੂੰ ਇਕੱਲਿਆਂ ਕਰਕੇ ਕੰਨ ਵਿਚ ਕੋਈ ਲਫਜ਼ ਵਾਹਿਗੁਰੂ ਯਾ ਓਅੰ ਸੋਹੰ ਯਾ ਕੋਈ ਹੋਰ ਵਾਕ ਫੂਕ ਮਾਰਕੇ ਸੁਣਾ ਦਿੰਦਾ ਹੈ ਤੇ ਕਹਿ ਦਿੰਦਾ ਹੈ ਇਹ ਗੁਰ ਮੰਤ੍ਰੀ ਹੈ, ਪਰ ਪੁਛਣ ਵਾਲੇ ਉਸ ਕੋਲੋਂ ਇਹ ਨਹੀਂ ਪੁਛਦੇ ਕਿ ਇਹ ਤਾਂ ਗੁਰ ਮੰਤ੍ਰ ਹੈ ਪਰ ਬਾਕੀ ਗੁਰਬਾਣੀ ਕੀ ਚੀਜ਼ ਹੈ ? ਕਿਉਂਕਿ ਸਤਿਗੁਰੂ ਦੀ ਆਗਿਆ ਹੈ ਕਿ "ਵਿਚ ਬਾਣੀ ਅੰਮ੍ਰਿਤ ਸਾਰੇ" ਅਰਥਾਤ ਸਾਰੀ ਬਾਣੀ ਵਿਚ ਹੀ ਅੰਮ੍ਰਿਤ ਹੈ ਨਾਂ ਕਿ ਕੇਵਲ ਕਿਸੇ ਇਕ ਤੁਕ ਯਾ ਇਕ ਲਫਜ਼ ਵਿਚ।

ਮੰਤ੍ਰ ਦਾ ਅਰਥ ਹੈ ਕਿਸੇ ਕਿਸਮ ਦੀ ਸਲਾਹ ਯਾ ਮਸ਼ਵਰਾ ਜਿਸਤਰਾਂ ਅੱਜ ਕਲ ਉਰਦੂ, ਫਾਰਸੀ ਵਿਚ ਲਫਜ਼ ਮਸ਼ੀਰ ਤੇ ਅੰਗ੍ਰੇਜ਼ੀ ਵਿਚ ਐਡਵਾਈਜ਼ਰ ਵਰਤਿਆ ਜਾਂਦਾ ਹੈ। ਸੰਸਕ੍ਰਿਤ, ਭਾਸ਼ਾ ਵਿਚ ਉਸ ਦੀ ਥਾਂ ਲਫਜ਼ ਮੰਤ੍ਰੀ ਵਰਤਿਆ ਜਾਂਦਾ ਸੀ, ਜਿਸ ਦਾ ਮਤਲਬ ਸਲਾਹ ਯਾ ਮਸ਼ਵਰਾ ਦੇਣ ਵਾਲਾ ਹੁੰਦਾ ਹੈ। ਇਸ ਤੋਂ ਬਿਨਾ ਮੰਤ੍ਰ ਦਾ ਅਰਥ ਅਜੀਬ ਜਿਹਾ ਤ੍ਰੀਕਾ ਤੇ ਢੰਗ ਭੀ ਹੈ, ਜਿਹਾਕਿ "ਹਰਨ ਭਰਨ ਜਾਕਾ ਨੇਤ੍ਰ ਫੋਰ। ਤਿਸਕਾ ਮੰਤ੍ਰ ਨਾ ਜਾਨੈ ਹੋਰ।"

[ਸੁਖਮਨੀ ਅਸ਼ਟਪਦੀ ੧੬ ਪ: ੨

ਭਾਵ ਵਾਹਿਗੁਰੂ ਇਕ ਅੱਖ ਦੇ ਫਰਕ ਵਿਚ ਦੁਨੀਆਂ ਨੂੰ ਢਾਹ ਉਸਾਰ ਸੱਕਦਾ ਹੈ, ਉਸ ਵਾਲਾ ਢੰਗ ਕੋਈ ਹੋਰ ਨਹੀਂ ਜਾਣਦਾ, ਬੱਸ ਗੁਰੂ ਦੀ ਸਲਾਹ, ਗੁਰੂ ਦਾ ਤ੍ਰੀਕਾ, ਗੁਰੂ ਦਾ ਢੰਗ ਇਹ ਸਭ ਕੁਛ ਗੁਰਬਾਣੀ ਵਿਚ ਹੈ ਤੇ ਉਸ ਦਾ ਸਹਾਇਕ ਗੁਰੂ ਦਾ ਅਮਲੀ ਜੀਵਨ ਹੈ, ਸੋ ਗੁਰਬਾਣੀ ਤੇ

ਉਸ ਦੇ ਅਨੁਸਾਰ ਗੁਰੂ ਦੇ ਜੀਵਨ ਅਤੇ ਕਾਰਨਾਮਿਆਂ ਨੂੰ ਵਿਚਾਰਕੇ ਉਸਦੇ ਅਨੁਸਾਰ ਚਲਣਾ ਗੁਰ ਮੰਤ੍ਰ ਨੂੰ ਕਮਾਉਣਾ ਹੈ।

ਸਵਾਲ—ਗੁਰਬਾਨੀ ਵਿਚ ਲਿਖਿਆ ਹੈ ਕਿ

"ਮੰਤ੍ਰ ਰਾਮ ਰਾਮ ਨਾਮੰ" (ਸਲੋਕ ਸਹਿਸਕ੍ਰਿਤੀ ਮ: ੫)

ਕੀ ਇਸ ਦਾ ਇਹ ਸਾਫ ਅਰਥ ਨਹੀਂ, ਰਾਮ ੨ ਹੀ ਮੰਤ੍ਰ ਹੈ?

ਉਤ੍ਰ—ਫੇਰ ਅੱਲਾਹ ਖੁਦਾ ਵਾਹਿਗੁਰੂ ਆਦਿ ਰੱਬ ਦੇ ਅਨੇਕਾਂ ਨਾਮਾਂ ਨੂੰ ਕੀ ਆਖੋਗੇ? ਗੁਰੂ ਜੀ ਤਾਂ ਰੱਬ ਦੇ ਕਿਸੇ ਇਕ ਨਾਮ ਨੂੰ ਕਿਸੇ ਇਕ ਦੂਜੇ ਨਾਲੋਂ ਘੱਟ ਵੱਧ ਆਖਕੇ ਲਫਜ਼ੀ ਝਗੜਾ ਪਾਉਣ ਨੂੰ ਤਿਆਰ ਹੀ ਨਹੀਂ, ਕਿਉਂਕਿ ਉਨ੍ਹਾਂ ਦਾ ਕਥਨ ਹੈ:—"ਅਲਾਹ ਰਾਮ ਕੇ ਪਿੰਡ ਪਰਾਨ" (ਭੈਰਉ ਮਃ ੫) ਰਾਮ ਨਾਮ ਮੰਤ੍ਰ ਆਖਣ ਤੋਂ ਭਾਵ ਇਹ ਹੈ ਕਿ ਉਹ ਅਕਾਲ ਪੁਰਖ ਵਾਹਿਗੁਰੂ ਹੀ ਸਾਡਾ ਮੰਤ੍ਰ ਹੈ, ਅਰਥਾਤ ਉਸ ਨਾਲ ਪਿਆਰ ਕਰਨਾ ਤੇ ਉਸ ਦੇ ਭਾਣੇ ਅਨੁਸਾਰ ਚਲਣਾ ਸਤਿਗੁਰੂ ਦੀ ਬਾਨੀ ਪੜ੍ਹਕੇ ਉਸ ਵਿਚੋਂ ਉਸ ਦਾ ਰਸਤਾ ਵੀਚਾਰਨਾ ਇਹ ਸਭ ਕੁਝ ਉਸ ਮੰਤ੍ਰ ਦਾ ਜਾਪ ਹੈ, ਰਾਮ ਤੋਂ ਛੁਟ ਜਿੱਥੇ ਕਿੱਥੇ ਹੋਰ ਲਫਜ਼ ਨੂੰ ਮੰਤ੍ਰ ਯਾ ਗੁਰਮੰਤ੍ਰ ਆਖਿਆ ਗਿਆ ਹੋਵੇ, ਉਥੇ ਭੀ ਉਸ ਕਥਨ ਦਾ ਇਹ ਹੀ ਭਾਵ ਹੁੰਦਾ ਹੈ।

ਕਈ ਇਕ ਮੁਲਕੀ ਤੇ ਕੁਦਰਤੀ ਕਾਰਨਾਂ ਕਰਕੇ (ਕਿ ਜਿਨ੍ਹਾਂ ਦਾ ਤਅੱਲਕ ਦੇਸ਼, ਕੌਮ ਅਤੇ ਬੋਲੀ ਦੇ ਇਤਹਾਸ ਨਾਲ ਹੈ) ਖਾਲਸੇ ਦਾ ਕੌਮੀ ਬੋਲਾ ਵਾਹਿਗੁਰੂ ਸ਼ਬਦ ਬਣ ਚੁਕਿਆ ਹੈ ਪਰ ਅੱਲਾਹ, ਖੁਦਾ, ਰਾਮ ਆਦਿ ਲਫਜ਼ਾਂ ਨਾਲ ਭੀ ਵੈਰ ਕੋਈ ਨਹੀਂ।

ਹੁਣ ਰਹੀ ਗੱਲ ਇਹ ਕਿ ਹਰ ਇਕ ਬਿਵਹਾਰ ਵਿਚ ਰਸਮ ਦੀ ਜ਼ਰੂਰਤ ਹੈ। ਸਿਪਾਹੀ ਬਹੁਤ ਸਾਰੀ ਉਮਰ ਫੌਜ ਵਿਚ ਸੇਵਾ ਕਰਦਾ ਹੈ, ਪਰ ਜਦ ਇਸ ਸੇਵਾ ਵਿਚ ਦਾਖਲ ਹੁੰਦਾ ਹੈ, ਤਦੋਂ ਇਕ ਦਿਨ ਖਾਸ ਰਸਮ ਅਦਾ ਕੀਤੀ ਜਾਂਦੀ ਹੈ, ਅਰਥਾਤ ਚੰਗੇ ਸ਼ਸਤ੍ਰ ਬਸਤਰ ਪਹਿਨਕੇ ਤੇ ਸਾਰੀ ਫ਼ੌਜ ਦੇ ਸਾਹਮਣੇ ਖੜਾ ਕਰਕੇ ਕ਼ਸਮ ਖੁਆਈ ਜਾਂਦੀ ਹੈ ਕਿ ਮੈਂ ਬਾਦਸ਼ਾਹ ਦਾ ਵਫ਼ਾਦਾਰ ਸਿਪਾਹੀ ਰਹਾਂਗਾ।

ਇਹ ਸਭ ਨੂੰ ਪਤਾ ਹੁੰਦਾ ਹੈ ਕਿ ਫਲਾਣਾ ਖੁਸ਼ ਕਿਸਮਤ ਆਦਮੀ ਬਾਦਸ਼ਾਹੀ ਦਾ ਹੱਕਦਾਰ ਹੈ, ਪਰ ਫੇਰ ਭੀ ਇਕ ਦਿਨ ਕਾਰੋਨੇਸ਼ਨ (Coronation) ਯਾਂ ਤਾਜ ਪੋਸ਼ੀ ਦੀ ਰਸਮ ਅਦਾ ਕੀਤੀ ਜਾਂਦੀ ਹੈ। ਏਸੇ ਤਰਾਂ ਸਭ ਨੂੰ ਪਤਾ ਹੁੰਦਾ ਹੈ ਕਿ ਅਮਕੇ ਲੜਕੇ ਲੜਕੀ ਦਾ ਨਾਤਾ ਹੋ ਚੁਕਿਆ ਹੈ, ਪਰ ਫੇਰ ਭੀ ਇਕ ਦਿਨ ਜ਼ਰੂਰੀ ਰਸਮ ਅਦਾ ਕਰਨੀ ਪੈਂਦੀ ਹੈ, ਅਰਥਾਤ ਬਾਕਾਇਦਾ ਵਿਆਹ ਕੀਤਾ ਜਾਂਦਾ ਹੈ। ਇਸੇ ਤਰਾਂ ਸਿੱਖੀ ਵਿਚ ਦਾਖਲ ਹੋਣ ਅਰਥਾਤ ਗੁਰਮੰਤ੍ਰ ਦੀ ਪੂਰੀ ਜ਼ੁਮੇਵਾਰੀ ਸਿਰ ਤੇ ਉਠਾਉਣ ਲਈ ਇਕ ਰਸਮ ਹੋਣੀ ਜ਼ਰੂਰੀ ਹੈ, ਸੋ ਦਸਮ ਪਾਤਸ਼ਾਹ ਜੀ ਦੇ ਸਮੇਂ ਤੋਂ ਲੈਕੇ ਅੱਜ ਤੱਕ ਖੰਡੇ ਦਾ ਅੰਮ੍ਰਿਤ ਪ੍ਰਚਲਤ ਹੈ, ਬਸ ਉਹ ਛਕਣਾ ਜ਼ਰੂਰੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਵੇਂ ਖੁਦ ਪੂਰਨ ਗੁਰੂ ਸਨ, ਪਰ ਫੇਰ ਭੀ ਇਸ ਅਸੂਲ ਦੀ ਮਹਿੰਮਾਂ ਦੱਸਣ ਵਾਸਤੇ ਓਨ੍ਹਾਂ ਨੇ ਖੁਦ ਅੰਮ੍ਰਿਤ ਛਕਿਆ। ਬਸ ਜਦ ਅੰਮ੍ਰਿਤ ਛਕਕੇ ਜ਼ਾਹਿਰਾ ਰਸਮ ਅਦਾ ਹੋਗਈ, ਫੇਰ ਹੋਰ ਵਖਰਾ ਗੁਰਮੰਤ੍ਰ ਲੈਣ ਦੀ ਲੋੜ ਹੀ ਕੀ ਰਹੀ। ਇਕ ਸੱਜਨ ਨੇ

ਲਿਖਿਆ ਹੈ ਕਿ ਅੰਮ੍ਰਿਤ ਤਾਂ ਕੌਮੀ ਮਜ਼ਬੂਤੀ ਵਾਸਤੇ ਹੈ, ਪਰ ਧਾਰਮਕ ਤ੍ਰੱਕੀ ਵਾਸਤੇ ਗੁਰ ਮੰਤ੍ਰ ਵਾਲੀ ਰਸਮ ਹੀ ਜ਼ਰੂਰੀ ਹੈ। ਅਜੇਹੇ ਭਰਾਵਾਂ ਨੂੰ ਖਿਆਲ ਕਰਨਾ ਚਾਹੀਦਾ ਹੈ ਕਿ ਖਾਲਸਾ ਧਰਮ ਨੂੰ ਮੁਕੰਮਲ ਆਖਿਆ ਹੀ ਤਦ ਜਾ ਸਕਦਾ ਹੈ ਕਿ ਜਦ ਇਹ ਮਜ਼੍ਹਬ ਅਤੇ ਕੌਮੀਯਤ ਦੇ ਸਾਂਝੇ ਰੰਗ ਵਿਚ ਢਲ ਚੁਕਿਆ ਹੋਵੇ ਕਿਉਂਕਿ ਸਾਡੀ ਕੌਮੀਯਤ ਦਾ ਕਾਰਨ ਹੀ ਧਰਮ ਦੀ ਏਕਤਾ ਹੈ ਨਾਂ ਕਿ ਕੋਈ ਖਾਸ ਨਸਲ ਯਾ ਦੇਸ਼, ਜਿਹਾ ਕਿ ਰਾਜਪੂਤਾਂ ਦੀ ਇਕ ਕੌਮ ਹੈ, ਇਸ ਕੌਮੀਯਤ ਦਾ ਸਬੱਬ ਇਹ ਹੈ ਕਿ ਉਹ ਸਭ ਇਕ ਨਸਲ ਤੋਂ ਹਨ।

ਅਮ੍ਰੀਕਾ ਵਿਚ ਕਈ ਮੁਲਕਾਂ ਤੋਂ ਗਏ ਹੋਏ ਲੋਕ ਮੌਜੂਦ ਹਨ, ਪਰ ਉਨ੍ਹਾਂ ਦੀ ਇਕ ਕੌਮ ਕੇਵਲ ਇਸ ਕਾਰਨ ਬਣ ਚੁਕੀ ਹੈ ਕਿ ਉਹ ਸਭ ਇਕ ਦੇਸ਼ ਵਿਚ ਰਹਿੰਦੇ ਹਨ ਤੇ ਸਾਰੇ ਦੇ ਸਾਰੇ ਯੂਰਪ ਵਿਚੋਂ ਗਏ ਹਨ, ਅਜਹ ਮੁਲਕੀ ਕਾਰਨਾਂ ਕਰਕੇ ਉਨ੍ਹਾਂ ਦੀ ਇਕ ਕੌਮ ਬਣ ਚੁਕੀ ਹੈ। ਪਰ ਖਾਲਸਾ ਕੌਮੀਯਤ ਕੇਵਲ ਸਤਿਗੁਰਾਂ ਦੇ ਬਖਸ਼ੇ ਹੋਏ ਧਰਮ ਦੇ ਆਸਰੇ ਹੀ ਬਣੀ ਹੈ, ਏਥੇ ਧਾਰਮਕ ਤੇ ਕੌਮੀ ਰਸਮ ਇਕੋ ਹੀ ਹੋਵੇਗੀ, ਇਸ ਲਈ ਅੰਮ੍ਰਿਤ ਛਕਾਉਣ ਦਾ ਤਅੱਲਕ ਧਰਮ ਅਤੇ ਕੌਮੀਅਤ ਨਾਲ ਇਕੋ ਜੇਹਾ ਹੈ ਜਦ ਅੰਮ੍ਰਿਤ ਛਕਾਉਣ ਵਿਚ ਬਾਣੀ ਦਾ ਉਚਾਰਨ ਹੁੰਦਾ ਹੈ, ਵਾਹਿਗੁਰੂ ਜੀ ਦੀ ਫਤਹ ਤੇ ਵਾਹਿਗੁਰੂ ਜੀ ਦਾ ਖਾਲਸਾ ਹੋਣ ਦਾ ਏਲਾਨ ਕੀਤਾ ਜਾਂਦਾ ਹੈ ਤੇ ਉਪਦੇਸ਼ ਖਾਲਸ ਧਾਰਮਕ ਹੁੰਦੇ ਹਨ, ਫਿਰ ਦਸੋ ਏਥੇ ਕੇਹੜਾ ਧਾਰਮਕ

ਘਾਟਾ ਬਾਕੀ ਰੈਹ ਗਿਆ ? ਕਿ ਜਿਸ ਲਈ ਕੋਈ ਹੋਰ ਰਸਮ ਅਦਾ ਕਰਨੀ ਪਈ।

## ਸਾਧ ਸੰਤ

ਕਈ ਲੋਕੀ ਕਈ ਸੱਜਨਾਂ ਨੂੰ ਗੁਰੂ ਤਾਂ ਨਹੀਂ ਆਖਦੇ ਪਰ ਉਨ੍ਹਾਂ ਨੂੰ ਸਾਧ ਯਾ ਸੰਤ ਆਖਕੇ ਓਹੋ ਜਿਹਾ ਸ਼ਖਸੀ ਗੁਰੂਡੰਮ ਕਾਇਮ ਕਰ ਲੈਂਦੇ ਹਨ ਓਨ੍ਹਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਯਾ ਪੁਰਾਣੇ ਸਿੱਖ ਧਰਮ ਪੁਸਤਕਾਂ ਵਿਚ ਜਿਥੇ ਭੀ ਸਾਧ ਸੰਤ ਆਦਿ ਪਦ ਬਹੁਤ ਵਡਿਆਈ ਤੇ ਉਪਮਾ ਸਹਿਤ ਆਏ ਹਨ ਓਥੇ ਹੀ ਇਨ੍ਹਾਂ ਦਾ ਅਰਥ ਗੁਰੂ ਹੈ, ਜਿਹਾਕਿ ਭਾਈ ਗੁਰਦਾਸ ਜੀ ਸ੍ਰੀ ਗੁਰੂ ਨਾਨਕ ਜੀ ਤੋਂ ਪੈਹਲੇ ਸਮੇ ਦਾ ਨਕਸ਼ਾ ਖਿਚਦੇ ਹੋਏ ਲਿਖਦੇ ਹਨ, "ਬਾਝ ਦਇਆ ਬਲ ਹੀਣ ਹੋ ਨਿੱਘਰ ਚਲਾ ਰਸਾਤਲ ਟੋਆ..........ਪੰਮੇ ਕੋਇ ਨਾਂ ਸਾਧ ਬਿਨ, ਸਾਧ ਨਾ ਦਿਸੈ ਜਗ ਵਿਚ ਕੋਆ" (ਭਾਈ ਗੁਰਦਾਸ ਵਾ:੧, ਪ:੨੨) ਏਥੇ ਸਾਫ ਦਸਿਆ ਹੈ ਕਿ ਧਰਤੀ ਗ਼ਰਕ ਹੋ ਰਹੀ ਸੀ, ਸੋ ਇਸ ਨੂੰ ਥਮਣ ਹਿਤ ਸਾਧ ਦੀ ਲੋੜ ਸੀ, ਪਰ ਸਾਧ ਦੁਨੀਆਂ ਵਿਚ ਕੋਈ ਦਿਸਦਾ ਨਹੀਂ ਸੀ। ਹੁਣ ਦਸੋ ਲੱਖਾਂ ਕੰਠੀ-ਧਾਰੀ ਬੈਰਾਗੀਆਂ ਦੇ ਹੁੰਦਿਆਂ, ਕੰਨ-ਪਾਟੇ ਯੋਗੀ ਦਲਾਂ ਦੇ ਹੁੰਦੇ ਸੰਦੇ ਤੇ ਸੰਨਿਆਸੀਆਂ ਦੇ ਟੋਲਿਆਂ ਦੀ ਮੌਜੂਦਗੀ ਵਿਚ ਭਾਈ ਗੁਰਦਾਸ ਜੀ ਨੂੰ ਕਿਉਂ ਆਖਣਾ ਪਿਆ ਕਿ ਤਦ ਸਾਧ ਕੋਈ ਨਹੀਂ ਸੀ ? ਕੀ ਉਸ ਵੇਲੇ ਕਦਰਾ ਵਿਚ ਬੈਠਕੇ ਸਮਾਧੀਆਂ ਲਾਉਣ ਵਾਲੇ ਤੇ ਮਾਲਾ ਫੇਰਨ

ਵਾਲੈ, ਅਤੇ ਭੇਖ ਧਾਰਨ ਵਾਲੇ ਸਜਨਾਂ ਦਾ ਘਾਟਾਂ ਜੀ ? ਲਓ ਉਪਰ ਦਸੀ ਪਉੜੀ ਦੇ ਨਾਲ ਦੀ ਅਗਲੀ ਪਉੜੀ ਦੀ ਪੈਹਲੀ ਤੁਕ ਵਿਚ ਦਸਿਆ ਹੈ ਕਿ "ਸੁਨੀ ਪੁਕਾਰ ਦਾਤਾਰ ਪ੍ਰਭੁ ਗੁਰ ਨਾਨਕ ਜਗ ਮਾਹਿ ਪਠਾਯਾ" (ਭਾਈ ਗੁਰਦਾਸ ਜੀ ਵਾਰ ੧) ਅਰਥਾਤ ਉਹ ਦੀਨ ਦੁਨੀਆਂ ਦਾ ਸਹਾਰਾ ਸਾਧ (ਗੁਰੂ ਨਾਨਕ) ਸੰਸਾਰ ਵਿਚ ਪ੍ਰਗਟ ਹੋਇਆ ॥

ਏਥੇ ਸਾਫ ਸਾਬਤ ਹੋਗਿਆ ਕਿ ਸਾਧ ਕੇਵਲ ਗੁਰੂ ਨੂੰ ਹੀ ਆਖਿਆ ਗਿਆ ਹੈ ਨਾਂ ਕਿ ਹੋਰ ਆਮ ਮਹਾਤਮਾਂ ਨੂੰ, ਇਸ ਤੋਂ ਬਿਨਾ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਸ਼ਬਦ ਰਾਗ ਮਾਝ ਵਿਚ ਮੌਜੂਦ ਹੈ ਕਿ "ਮੇਰਾ ਮਨੁ ਲੋਚੈ..." ਇਸ ਸ਼ਬਦ ਦੀਆਂ ਚਾਰ ਪਉੜੀਆਂ ਹਨ। ਇਹ ਪ੍ਰਸਿਧ ਹੈ ਕਿ ਇਹ ਤਿੰਨ ਚਿਠੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਾਹੌਰ ਤੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਲਿਖੀਆਂ ਸਨ, ਤਿਹਾਂ ਚਿਠੀਆਂ ਵਿਚ ਸ਼ਬਦਾਂ ਦੀਆਂ ਤਿਨ ਪਉੜੀਆਂ ਲਿਖੀਆਂ ਗਈਆਂ, ਚੌਥੀ ਪਉੜੀ ਦਰਸ਼ਨ ਹੋਣ ਪਰ ਉਚਾਰਨ ਕੀਤੀ। ਇਹ ਪ੍ਰਸੰਗ ਆਮ ਹੈ, ਤੇ ਇਸ ਦਾ ਸਭ ਸਜਨਾ ਨੂੰ ਪਤਾ ਹੈ, ਇਸ ਸ਼ਬਦ ਵਿਚ ਸ੍ਰੀਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਹੀ ਸੰਤ ਆਖਿਆ ਹੈ, ਜਿਹਾ ਕਿ "ਤ੍ਰਿਖਾ ਨਾ ਉਤ੍ਰੈ ਸ਼ਾਂਤ ਨਾਂ ਆਵੈ, ਬਿਨੁ ਦਰਸ਼ਨ ਸੰਤ ਪਿਆਰੇ ਜੀਉ" (ਮਾਝ ਮ: ੫ ਚਉਪਦੇ ਘਰ੧) ਬਸ ਇਸ ਸ਼ਬਦ ਵਿਚ ਸੰਤ ਅਤੇ ਗੁਰੂ ਪਦ ਇਕੋ ਅਰਥਾਂ ਵਿਚ ਹੀ ਵਰਤਿਆ ਗਿਆ ਹੈ। ਅਸਲ ਗਲ ਇਹ ਹੈ ਕਿ ਜਿਥੇ ਭੀ ਸਾਧ ਸੰਤ ਪਦ ਬੜੀ ਮਹਿਮਾਂ ਤੇ ਉਪਮਾ

ਦੇ ਲੈਹਜੇ ਵਿਚ ਵਰਤੇ ਜਾਣ, ਓਥੇ ਇਨ੍ਹਾਂ ਦੇ ਅਰਥ ਗੁਰੂ ਵਾਲੇ ਹੀ ਹੁੰਦੇ ਹਨ। ਸੁਖਮਨੀ ਸਾਹਿਬ ਵਿਚ ਭੀ ਹੁਕਮ ਹੈ "ਅਰਪ ਸਾਧ ਕੋ ਅਪਨਾ ਜੀਉ" (ਗਉੜੀ ਸੁਖਮਨੀ ਅਸ਼ਟਪਦੀ ੧੫) ਏਥੇ ਸਾਧ ਉਸ ਨੂੰ ਮੰਨਿਆਂ ਹੈ, ਕਿ ਜਿਸ ਨੂੰ ਅਪਨਾ ਮਨ ਅਰਪ ਸਕੀਏ ਸੋ ਮਨ ਗੁਰੂ ਦੀ ਹੀ ਭੇਟਾ ਹੋ ਸਕਦਾ ਹੈ, ਇਹ ਗਲ ਪਿਛੇ ਚੰਗੀ ਤਰਾਂ ਲਿਖੀ ਜਾ ਚੁਕੀ ਹੈ। ਬਸ ਸਾਧ ਸੰਤ ਅਤੇ ਗੁਰੂ ਗੁਰ ਨਾਨਕ ਜੀ ਦੇ ਦਸ ਸਰੂਪ ਹੀ ਹਨ।

ਇਸ ਵਿਚ ਸ਼ੱਕ ਨਹੀਂ, ਕਿ ਜਿਸਤਰਾਂ ਗੁਰੂ ਪਦ ਕਈ ਜਗਾ ਹੋਰ ਅਰਥਾਂ ਵਿਚ ਵਰਤਿਆ ਗਿਆ ਹੈ, ਇਸੇ ਤਰਾਂ ਸਾਧ ਸੰਤ ਭੀ ਕਈ ਥਾਂਈ ਆਮ ਭਲੇ ਲੋਕਾਂ ਨੂੰ ਆਖਿਆ ਗਿਆ ਹੈ। ਜਿਹਾ ਕਿ:—

"ਸਾਧੋ ਮਨ ਕਾ ਮਾਨੁ ਤਿਆਗੋ।" (ਗਉੜੀ ਮਃ ੯)

ਇਸ ਥਾਂ ਸਾਧ ਪੰਦ ਇਸ ਤਰਾਂ ਵਰਤਿਆ ਗਿਆ ਹੈ ਕਿ ਜਿਸਤਰਾਂ ਕੋਈ ਇਕ ਜਗਾ ਭਾਈ ਅਤੇ ਪਿਆਰੇ ਆਖਕੇ ਉਪਦੇਸ਼ ਕੀਤਾ ਗਿਆ ਹੈ। ਏਥੇ ਦਸਿਆ ਹੈ ਕਿ ਸਾਧੋ ਮਨ ਕਾ ਮਾਨ ਛਡੋ, ਗੋਯਾ ਜਿਨਾਂ ਦੇ ਮਨ ਵਿਚ ਅਜੇ ਮਾਨ ਹੈ ਤੇ ਜਿਨਾਂ ਨੂੰ ਅਜੇ ਉਪਦੇਸ਼ ਕਰਨ ਦੀ ਲੋੜ ਹੈ ਏਥੇ ਉਨਾਂ ਨੂੰ ਸਾਧ ਆਖਿਆ ਗਿਆ। ਅਤੇ ਜਿਥੇ ਏਹ ਲਿਖਿਆ ਹੋਵੇ, ਕਿ ਮੈਂ ਸਾਧ ਯਾ ਸੰਤ ਨੂੰ ਤਨ, ਮਨ ਦੇਂਦਾ ਹਾਂ, ਓਥੇ ਸਾਧ ਸੰਤ ਆਦਿ ਪਦਾਂ ਦਾ ਅਰਥ ਇਹ ਕਦੇ ਨਹੀਂ ਹੋ ਸਕਦਾ ਕਿ ਜੇਹੜਾ ਨੌਵੇਂ ਪਾਤਸ਼ਾਹ ਜੀ ਦੇ ਸ਼ਬਦ ਵਿਚ ਆਇਆ ਹੈ। ਮੁਕਦੀ ਗੱਲ ਜਿਸ ਥਾਂ ਸਾਧ ਸੰਤ

ਆਦਿ ਪਦ ਬਹੁਤ ਵਡਿਆਈ ਤੇ ਮਹਿਮਾਂ ਸਮੇਤ ਆਏ ਹੋਣ ਓਥੇ ਇਨਾਂ ਦਾ ਅਰਥ ਗੁਰੂ ਹੀ ਹੈ, ਜਿਥੇ ਇਹ ਪਦ ਆਮ ਸਧਾਰਨ ਤ੍ਰੀਕੇ ਵਿਚ ਵਰਤੇ ਹੋਣ ਓਥੇ ਇਨਾਂ ਦਾ ਅਰਥ ਹੁੰਦਾ ਹੈ ਭਲੇ ਲੋਕ।

ਮਿਸਟਰ ਮੈਕਾਲਫ ਆਦਿ ਸਿਆਣੇ ਸੱਜਣਾਂ ਨੇ ਭੀ ਨੌਂਵੇਂ ਪਾਤਸ਼ਾਹ ਦੀ ਬਾਣੀ ਦੇ ਅਰਥ ਕਰਦਿਆਂ ਹੋਇਆਂ ਸੰਧ ਪਦ ਦਾ ਅਰਥ ਭੁਲੇ ਲੋਕ ਹੀ ਕੀਤਾ ਹੈ, ਪਰ ਇਹ ਚੇਤੇ ਰਖੋ ਕਿ ਏਹ ਸਾਧ ਸੰਤ ਆਦਿ ਪਦ ਕਿਸੇ ਇਕ ਆਦਮੀ ਦੇ ਨਾਮ ਨਾਲ ਲਾ ਦੇਣੇ ਨਿਹਾਇਤ ਗਲਤੀ ਹੈ ਕਿਉਂਕਿ ਅਸੀਂ ਇਹ ਕਹਿ ਸਕਦੇ ਹਾਂ ਕਿ ਫਲਾਣਾ ਆਦਮੀ ਬੜਾ ਨੇਕ ਹੈ ਪਰ ਕਿਸੇ ਦੇ ਨਾਮ ਨਾਲ ਨੇਕ ਲਫਜ਼ ਲਾਕੇ ਉਸ ਨੂੰ ਕਦੇ ਨਹੀਂ ਬੁਲਾਇਆ ਗਿਆ, ਏਹ ਕਦੇ ਕਿਸੇ ਨੂੰ ਨਹੀਂ ਆਖਿਆ ਗਿਆ ਕਿ "ਨੇਕ ਰਾਮ ਸਿੰਘ ਜੀ ਰੋਟੀ ਖਾਣ ਜਾ ਰਹੇ ਹਨ।" ਜਿਸਤਰਾਂ ਨੇਕ ਪਦ ਕਿਸੇ ਇਕ ਦੇ ਨਾਮ ਨਾਲ ਇਕ ਲਕਬ ਦੀ ਸ਼ਕਲ ਵਿਚ ਵਰਤਣਾ ਅਯੋਗ ਹੈ, ਏਸੇ ਤਰਾਂ ਸੰਤ ਅਤੇ ਸਾਧ ਭੀ ਕਿਸੇ ਦੇ ਨਾਮ ਨਾਲ ਜੜ ਦੇਣਾ ਵੱਡੀ ਭੁਲ ਹੈ। ਨਾਲ ਹੀ ਇਹ ਭੀ ਗੱਲ ਸੋਚਣ ਵਾਲੀ ਹੈ ਕਿ ਕੌਂਮ ਵਿਚੋਂ ਚੰਦ ਆਦੰਮੀਆਂ ਨੂੰ ਸਾਧ ਸੰਤ ਖਿਤਾਬ ਦੇ ਦੇਣਾ ਉਤਨਾਂ ਹੀ ਖਤਰਨਾਕ ਹੈ, ਕਿ ਜਿਤਨਾ ਕਿਸੇ ਕਿਸਮ ਦਾ ਭੇਖ ਧਾਰਨਾ। ਜਿਸਤਰਾਂ ਓਪਰੀ ਜਹੀ ਕਿਸਮ ਦੇ ਕੱਪੜੇ ਪਾਕੇ ਹਰ ਇਕ ਚਲਾਕ ਆਦਮੀ ਆਪਣੀ ਪੂਜਾ ਕਰਵਾ ਸਕਦਾ ਹੈ, ਏਸੇ ਤਰਾਂ ਓਹ ਆਪਣੇ ਆਪ ਨੂੰ ਸਾਧ ਸੰਤ ਕਹਾਕੇ

ਭੀ ਭਲੇਮਾਨਸ ਤੇ ਸਿਧੇ ਸਾਧੇ ਲੋਕਾਂ ਨੂੰ ਧੋਖਾ ਦੇ ਸਕਦਾ ਹੈ। ਗੁਰੂ ਕੇ ਸਿਖ ਭ੍ਰਾਦੀ ਹਨ, ਵਡੇ ਤੇ ਯੋਗ ਭਰਾਵਾਂ ਦਾ ਸਤਿਕਾਰ ਜ਼ਰੂਰ ਕਰੋ ਪਰ ਉਨਾਂ ਨੂੰ ਸਾਧ ਸੰਤ ਆਦਿ ਕੋਈ ਵੱਖਰਾ ਲਕਬ ਦੇ ਕੇ ਆਮ ਕੌਮ ਤੇ ਸਿਖ ਭਾਈਚਾਰੇ ਨਾਲੋਂ ਵੱਖਰਾ ਮਤ ਕਰੋ। ਭੇਖ ਹਰ ਤਰਾਂ ਦਾ ਬੁਰਾ ਹੈ, ਭਾਵੇਂ ਕਪੜੇ ਦਾ ਹੋਵੇ ਤੇ ਭਾਵੇਂ ਲਫਜ਼ਾਂ ਦਾ। ਸਾਰੀ ਕੌਮ ਵਿਚੋਂ ਇਕ ਖਾਸ ਟੋਲੇ ਨੂੰ ਸਾਧ ਸੰਤ ਆਖਕੇ ਚੇਤੇ ਕਰਨਾ ਇਹ ਇਕ ਕਿਸਮ ਦਾ ਲਫ਼ਜ਼ੀ ਭੇਖ ਹੈ।

## ਫੁਟਕਲ ਗਲਾਂ

ਕਈ ਸੱਜਨ ਪੁਛਿਆ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਜੀ ਤੋਂ ਪਹਿਲੇ ਭੀ ਗੁਰੂ ਸਨ ਕਿ ਨਹੀਂ ? ਓਹਨਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਸੂਰਜ ਦੇ ਨਾਂ ਹੋਣ ਸਮੇਂ ਦੀਵਾ ਹੀ ਸੂਰਜ ਹੋਇਆ ਕਰਦਾ ਹੈ, ਪਰ ਸੂਰਜ ਦੇ ਚੜ੍ਹ ਆਉਣ ਪਰ ਉਸਦੀ ਕੋਈ ਪੁਛ ਪ੍ਰਤੀਤ ਨਹੀਂ। ਇਸੇ ਤਰਾਂ ਜੇਹੜੇ ਲੋਕ ਅਸਲ ਸਤਿਗੁਰੂ ਦੇ ਸਿੱਖ ਨਹੀਂ ਬਣੇ ਓਹ ਪਏ ਆਮ ਮਹਾਤਮਾਂ ਨੂੰ ਗੁਰੂ ਆਖਣ ਯਾ ਸ੍ਰੀ ਗੁਰੂ ਨਾਨਕ ਜੀ ਤੋਂ ਪਹਿਲੇ ਕੇਂਹਦੇ ਹੋਣ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ ਕਈ ਜਗਾ ਪੁਰਾਣੇ ਖਿਆਲ ਦੇ ਲੋਕਾਂ ਨੂੰ ਸਮਝਾਉਣ ਵਾਸਤੇ ਆਮ ਰਿਸ਼ੀਆਂ ਮੁਨੀਆਂ ਨੂੰ ਓਹਨਾਂ ਦੇ ਆਪਣੇ ੨ ਚੇਲਿਆਂ ਦੇ ਗੁਰੂ ਆਖਿਆ ਗਿਆ ਹੈ, ਪਰ ਇਸਤਰਾਂ ਦੇ ਗੁਰੂ ਹੋਣ ਦੀ ਲੋੜ ਤਦ ਤਕ ਹੀ ਹੁੰਦੀ ਹੈ ਕਿ ਜਦ ਤਕ ਅਸਲ ਗੁਰੂ ਦਾ ਪ੍ਰਕਾਸ਼ ਨਾ ਹੋਇਆ ਹੋਵੇ। ਗੁਰਮਤ ਅਨੁਸਾਰ

ਧਰਮ ਦੇ ਬਾਨੀ ਦਾ ਨਾਮ ਹੀ ਗੁਰੂ ਹੋ ਸਕਦਾ ਹੈ, ਜੋ ਮੁਸਲਮਾਨਾਂ ਲਈ ਹਜ਼ਰਤ ਮਹੰਮਦ ਸਾਹਿਬ, ਹਿੰਦੂਆਂ ਲਈ ਵੇਦ ਕਰਤਾ ਰਿਸ਼ੀ ਹੀ ਹੋ ਸਕਦੇ ਹਨ। ਪਰ ਹਿੰਦੂ ਧਰਮ ਦਾ ਮੁੱਢ ਧੁਰ ਤੋਂ ਹੀ ਕੁਝ ਖਿੰਡਿਆ ਜਿਹਾ ਹੈ। ਇਨ੍ਹਾਂ ਵਿਚ ਜਦ ਭੀ ਕਿਸੇ ਦੀ ਚਲ ਜਾਵੇ, ਤਦੋਂ ਹੀ ਉਸ ਨੂੰ ਵੱਡੇ ਤੋਂ ਵੱਡਾ ਸਗੋਂ ਰੱਬ ਤਕ ਆਖਿਆ ਜਾਂਦਾ ਹੈ। ਇਹੀ ਕਾਰਨ ਹੈ ਕਿ ਮੁਸਲਮਾਨ ਯਾ ਹੋਰ ਜਥੇਬੰਦ ਧਰਮਾਂ ਦੀ ਤਰਾਂ ਹਿੰਦੂ ਕਿਸੇ ਇਕ ਧਾਰਮਕ ਲੜੀ ਵਿਚ ਨਹੀਂ ਪ੍ਰੋਏ ਜਾ ਸਕਦੇ। ਇਹ ਇਨ੍ਹਾਂ ਲਈ ਬੜਾ ਹੀ ਘਾਟਾ ਹੈ। ਪਰ ਜਦ ਹਿੰਦੂਆਂ ਨੂੰ ਗੁਰੂ ਦੀ ਲੋੜ ਦੱਸਣੀ ਹੋਵੇ, ਤਦੋਂ ਇਹ ਕਹਿ ਸਕਦੇ ਹਾਂ ਕਿ ਆਪ ਦੇ ਬੜੇ ੨ ਬਜ਼ੁਰਗਾਂ ਨੂੰ ਭੀ ਬਿਆਸ, ਵਸ਼ਿਸ਼ਟ, ਆਦਿ ਰਿਸ਼ੀਆਂ ਨੂੰ ਗੁਰੂ ਬਨਾਉਣ ਦੀ ਲੋੜ ਪਈ ਸੀ, ਤਦੋਂ ਉਨ੍ਹਾਂ ਰਿਸ਼ੀਆਂ ਤੋਂ ਚੰਗਾ ਕੋਈ ਹੋਰ ਗੁਰੂ ਉਨ੍ਹਾਂ ਨਹੀਂ ਮਿਲ ਸਕਦਾ ਸੀ ਪਰ ਹੁਣ ਮੁਕੰਮਲ ਧਰਮ ਦੇ ਬਾਨੀ ਸਤਿਗੁਰੂਆਂ ਦਾ ਪ੍ਰਕਾਸ਼ ਹੋ ਚੁਕਾ ਹੈ, ਇਸ ਲਈ ਹੁਣ ਇਨ੍ਹਾਂ ਦੀ ਸ਼ਰਨ ਵਿਚ ਆਓ। ਉਨ੍ਹਾਂ ਰਿਸ਼ੀਆਂ ਦੀ ਮਸਾਲ ਦੇਣ ਤੋਂ ਇਹ ਭਾਵ ਨਹੀਂ ਕਿ ਅਸੀਂ ਸ਼ਖਸੀ ਗੁਰਿਆਈ ਦੀ ਤਾਈਦ ਕਰਦੇ ਹਾਂ। ਸਿਆਣੇ ਜਾਣਦੇ ਹਨ ਕਿ ਦ੍ਰਿਸ਼ਟਾਂਤ ਦਾ ਇਕੋ ਹੀ ਅੰਗ ਲਈਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਪਾਉੜੀ ਆਉਂਦੀ ਹੈ ਕਿ ਜਿਸ ਨੂੰ ਪੇਸ਼ ਕਰਕੇ ਕਈ ਚਾਲਾਕ ਸੱਜਨ ਇਹ ਆਖਿਆ ਕਰਦੇ ਹਨ ਕਿ ਏਥੇ ਇਨ੍ਹਾਂ ਰਿਸ਼ੀਆਂ ਨੂੰ ਆਪੋ ਆਪਣੇ ਚੇਲਿਆਂ ਦੇ ਗੁਰੂ ਮੰਨਿਆਂ ਗਿਆ ਹੈ। ਅਜੇਹੇ ਸਜਣਾਂ ਦੀ

ਤਸੱਲੀ ਲਈ ਇਹ ਉਪਰਲੀ ਵਿਚਾਰ ਲਿਖੀ ਗਈ ਹੈ, ਓਹਨਾਂ ਨੂੰ ਇਹ ਭੀ ਸੋਚਣਾ ਚਾਹੀਦਾ ਹੈ ਕਿ ਜੇ ਸਤਿਗੁਰੂਆਂ ਨੂੰ ਇਸ ਤਰਾਂ ਘਰੋ ਘਰੀ ਦਾ ਗੁਰੂਤੱਮ ਮਨਜ਼ੂਰ ਹੁੰਦਾ, ਤਾਂ ਖਾਲਸਾ ਪੰਥ ਸਾਜਨ ਦੀ ਲੋੜ ਹੀ ਕੀ ਸੀ ? ਇਹ ਵਤੀਰਾ ਤਾਂ ਯੋਗੀ, ਸੰਨਿਆਸੀ ਆਦਿਕਾਂ ਵਿਚ ਅਗੇ ਹੀ ਬੜੇ ਜ਼ੋਰ ਨਾਲ ਵਰਤ ਰਿਹਾ ਸੀ।

ਕਈ ਸੱਜਣ ਪੁਛਿਆ ਕਰਦੇ ਹਨ ਕਿ ਜੇ ਹੁਣ ਭੀ ਕੋਈ ਸ੍ਰੀ ਗੁਰੂ ਨਾਨਕ ਜੀ ਜਿਹਾ ਮਹਾਂ ਪੁਰਖ ਪ੍ਰਗਟ ਹੋ ਜਾਵੇ, ਤੇ ਉਸ ਵਿਚ ਉਤਨੇ ਹੀ ਉਚੇ ਗੁਣ ਭੀ ਹੋਣ, ਤਾਂ ਕਿਉਂ ਨਾ ਉਸ ਨੂੰ ਗੁਰੂ ਆਖਿਆ ਜਾਵੇ ? ਇਸ ਦੇ ਉੱਤਰ ਵਿਚ ਬੇਨਤੀ ਹੈ ਕਿ ਯੋਗਤਾ ਅਤੇ ਪਦਵੀ, ਯਾ ਕਾਬਲੀਅਤ ਅਤੇ ਦਰਜਾ, ਇਹ ਦੋਨੋਂ ਚੀਜ਼ਾਂ ਵਖੋ ਵਖਰੀਆਂ ਹਨ, ਇਹ ਜ਼ਰੂਰੀ ਨਹੀਂ ਕਿ ਜਿਥੇ ਕਾਬਲੀਅਤ ਹੋਵੇ ਓਥੇ ਦਰਜਾ ਭੀ ਅਪਣੇ ਆਪ ਹੀ ਆ ਜਾਵੇ, ਜਿਸ ਤਰਾਂ ਇਕ ਲਾਇਕ ਆਦਮੀ ਇਕ ਤਗੜੀ ਫੌਜ ਦਾ ਜਰਨੈਲ ਹੈ, ਉਸ ਦਾ ਦਰਜਾ ਭੀ ਜਰਨੈਲੀ ਹੈ, ਤੇ ਉਸ ਵਿਚ ਕਾਬਲੀਅਤ, ਅਤੇ ਲਿਆਕਤ ਭੀ ਜਰਨੈਲ ਵਾਲੀ ਹੈ, ਪਰ ਜੇ ਅਜੇਹਾ ਅਮਨ ਤੇ ਸ਼ਾਂਤੀ ਦਾ ਸਮਾਂ ਆ ਜਾਵੇ ਕਿ ਫੌਜ ਦੀ ਲੋੜ ਹੀ ਨਾਂ ਪਵੇ, ਤਦ ਭਾਵੇਂ ਕਈ ਮਹਾਂ ਪੁਰਖ ਉਸ ਜਰਨੈਲ ਦੀ ਲਿਆਕਤ ਦੇ ਕਿਉਂ ਨਾਂ ਮੌਜੂਦ ਹੋਣ ਪਰ ਉਨ੍ਹਾਂ ਨੂੰ ਦਰਜਾ ਜਰਨੈਲੀ ਨਹੀਂ ਮਿਲੇਗਾ, ਦਰਜਾ ਤਦ ਮਿਲਣਾ ਚਾਹੀਦਾ ਹੈ ਕਿ ਜੇ ਲਿਆਕਤ ਭੀ ਹੋਵੇ ਅਤੇ ਮੌਕਿਆ ਭੀ ਹੋਵੇ, ਸੋ ਗੁਰੂ ਦਾ

ਕੌਮ ਉਪਰ ਦੱਸੇ ਅਨੁਸਾਰ ਮੁਕੰਮਲ ਹੋ ਚੁਕਿਆ ਹੈ। ਜੇ ਕੋਈ ਇਤਨਾ ਵੱਡਾ ਮਹਾਂ ਪੁਰਖ ਹੁਣ ਪੈਦਾ ਭੀ ਹੋ ਜਾਵੇ, ਤਾਂ ਉਹ ਪ੍ਰਚਾਰਕ ਹੋਵੇਗਾ ਨਾਂ ਕਿ ਗੁਰੂ ਕਿਉਂ ਕਿ ਗੁਰ ਪਦਵੀ ਕਿਸੇ ਮਹਾਤਮਾਂ ਨੂੰ ਉਸ ਦੇ ਆਪਣੇ ਸ਼ਖਸੀ ਲਾਭ ਵਾਸਤੇ ਨਹੀਂ ਮਿਲਦੀ, ਸਗੋਂ ਇਹ ਪਦਵੀ ਕਿਸੇ ਯੋਗ ਮਹਾਤਮਾਂ ਨੂੰ ਸੰਸਾਰ ਦੇ ਭਲੇ ਹਿਤ ਮਿਲਦੀ ਹੈ, ਜਦ ਸੰਸਾਰ ਦੀ ਲੋੜ ਪੂਰੀ ਹੋ ਜਾਵੇ, ਅਰਥਾਤ ਇਕ ਯੋਗ ਪੰਥ ਅਤੇ ਕੌਮ ਨੂੰ ਗੁਰੂ ਰੂਪ ਬਣਾ ਦਿੱਤਾ ਜਾਵੇ ਤੇ ਮੁਕੰਮਲ ਧਰਮ ਪੁਸਤਕ ਅਰਥਾਤ ਗੁਰੂ ਦਾ ਗਿਆਨ ਮਈ ਸਰੂਪ (ਸ੍ਰੀ ਗੁਰੂ ਗ੍ਰੰਥ ਸਾਹਿਬ) ਸਾਹਮਣੇ ਹੋਵੇ, ਫੇਰ ਕਿਸੇ ਹੋਰ ਲਈ ਗੁਰੂ ਪਦਵੀ ਦੀ ਲੋੜ ਹੀ ਨਹੀਂ ਪੈਂਦੀ।

## ਇਕ ਸਵਾਲ

ਜਿਸ ਤਰਾਂ ਡੈਮੋਂਕ੍ਰੈਟਿਕ ਯਾਂ ਸਾਂਝੀ ਭਾਈਚਾਰਕ ਗਵਰਨਮਿੰਟ ਆਪਣੇ ਕਾਨੂੰਨਾਂ ਤੇ ਬਣਾਵਟ ਵਿਚ ਅਦਲਾ ਬਦਲੀ ਕਰ ਸਕਦੀ ਹੈ, ਕੀ ਅਸੀ ਭੀ ਗੁਰਬਾਣੀ ਵਿਚ ਵਾਧਾ ਘਾਟਾ ਕਰ ਸਕਦੇ ਹਾਂ ?

ਉੱਤ੍ਰ–ਅਦਲਾ ਬਦਲੀ ਉਸ ਚੀਜ ਵਿਚ ਹੁੰਦੀ ਹੈ ਕਿ ਜੇਹੜੀ ਨਾ ਮੁਕੰਮਲ ਹੋਵੇ, ਪਰ "ਪੂਰੇ ਕਾ ਕੀਆ ਸਭ ਕਿਛੁ ਪੂਰਾ" ਇਸ ਲਈ ਧਰਮ ਸੰਬੰਧੀ ਗਿਆਨ ਗੁਰੂ ਗ੍ਰੰਥ ਸਾਹਿਬ ਜੀ ਦੀ ਸੂਰਤ ਵਿਚ ਮੁਕੰਮਲ ਹੋ ਚੁਕਿਆ ਹੈ, ਬਸ ਇਸ ਵਿਚ ਵਾਧੇ ਘਾਟੇ ਦੀ ਲੋੜ ਨਹੀਂ। ਹਾਂ, ਖਾਲਸਾ ਪੰਥ ਨੇ ਇਸ ਨੂੰ ਯੋਗ ਤ੍ਰੀਕੇ ਅਨੁਸਾਰ ਵਰਤਨਾ ਹੈ।

ਹੋਰ ਸਵਾਲ—ਕੀ ਕੋਈ ਅਜੇਹਾ ਆਦਮੀ ਸਿਖ ਹੋ ਸਕਦਾ ਹੈ ਕਿ ਜੇਹੜਾ ਆਖੇ ਜੋ ਮੈਂ ਅੱਠਾਂ ਪੰਜਾਂ ਯਾ ਨੌਵਾਂ ਗੁਰੂਆਂ ਦਾ ਸਿਖ ਹਾਂ ?

ਉਤ੍—ਹਰਗਿਜ਼ਨਹੀਂ, ਜੇਹੜਾ ਸ੍ਰੀ ਗੁਰੂ ਨਾਨਕ ਜੀ ਦਾ ਸਿਖ ਹੈ, ਉਸ ਨੂੰ ਸ੍ਰੀ ਗੁਰੂ ਅੰਗਦ ਜੀ ਗੁਰੂ ਮੰਨਣੇ ਪੈਣਗੇ ਕਿਉਂਕਿ ਸ੍ਰੀ ਗੁਰੂ ਨਾਨਕ ਜੀ ਖੁਦ ਉਨ੍ਹਾਂ ਨੂੰ ਗੁਰੂ ਥਾਪ ਗਏ, ਬਸ ਜੇਹੜਾ ਸ੍ਰੀ ਗੁਰੂ ਅੰਗਦ ਜੀ ਨੂੰ ਗੁਰੂ ਨਹੀਂ ਮੰਨਦਾ, ਉਹ ਸਤਿਗੁਰ ਨਾਨਕ ਜੀ ਦੇ ਹੁਕਮ ਤੋਂ ਬੇਮੁਖ ਹੈ, ਇਸ ਲਈ ਉਹ ਸ੍ਰੀ ਗੁਰੂ ਨਾਨਕ ਜੀ ਦਾ ਸਿੱਖ ਭੀ ਨਹੀਂ ਕਹਾ ਸੱਕਦਾ। ਇਸੇ ਤਰਾਂ ਗੁਰੂ ਅੰਗਦ ਜੀ ਮਹਾਰਾਜ ਨੇ ਸ੍ਰੀ ਅਮਰ ਦਾਸ ਜੀ ਨੂੰ ਗੁਰੂ ਥਾਪਿਆ। ਜੇਹੜਾ ਉਨ੍ਹਾਂ ਨੂੰ ਨਾਂ ਮੰਨੇ ਉਹ ਗੁਰੂ ਅੰਗਦ ਜੀ ਤੋਂ ਬੇਮੁਖ ਹੈ। ਗੁਰੂ ਅੰਗਦ ਜੀ ਤੋਂ ਬੇਮੁਖ ਹੋਣ ਵਾਲਾ ਸ੍ਰੀ ਗੁਰੂ ਨਾਨਕ ਜੀ ਦਾ ਭੀ ਸੇਵਕ ਨਹੀਂ। ਏਸੇ ਤਰਾਂ ਦਸਵੇਂ ਗੁਰੂ ਤੇ ਗੁਰੂ ਗ੍ਰੰਥ ਪੰਥ ਤੀਕ ਆਓ, ਜੇਹੜਾ ਕਿਸੇ ਇਕ ਤੋਂ ਇਨਕਾਰੀ ਹੈ, ਉਹ ਸਭ ਤੋਂ ਹੀ ਛੁਟੜ ਹੈ ਕਿਉਂਕਿ ਪਿਛੇ ਦੱਸੇ ਅਨੁਸਾਰ ਇਹ ਸਾਰੀ ਲੜੀ ਇਕ ਹੈ, ਇਹ ਸਾਰੀ ਸਕੀਮ ਸ੍ਰੀ ਗੁਰੂ ਨਾਨਕ ਜੀ ਵਲੋਂ ਹੀ ਹੈ ।

ਉਹ ਆਦਮੀ ਬੜਾ ਹੀ ਮੂਰਖ ਹੈ ਕਿ ਜੇਹੜਾ ਆਖੇ ਕਿ ਮੈਂ ਲਾਰਡ ਰਿਪਨ (ਇਹ ਸਾਹਿਬ ਉਹ ਵਾਇਸ-ਰਾਇ ਸਨ, ਕਿ ਜਿਨਾਂ ਨੇ ਮਿਊਨਸੀਪਲ ਕਮੇਟੀ ਆਦਿ ਬਣਾਕੇ ਹਿੰਦੁਸਤਾਨੀਆਂ ਨੂੰ ਸੈਲਫ ਗਵਰਨਮੈਂਟ ਦੇ ਅਨੁਸਾਰ ਹਕ ਦੇਣੇ ਅਰੰਭੇ) ਤਕ ਹੋਬੁਕੇ ਕੁਲ ਵਾਈਸਰਾਏ ਹਿੰਦ ਬਜ਼ੁਰਗਾਂ ਨੂੰ ਤਾਂ ਮੰਨਦਾ ਹਾਂ, ਪਰ ਉਨਾਂ ਤੋਂ ਪਿਛੋਂ

ਆਏ ਵਾਈਸਰਾਇ ਤੇ ਓਨਾਂ ਦੇ ਕਾਨੂੰਨਾਂ ਨੂੰ ਮੈਂ ਮੰਨਣ ਨੂੰ ਤਿਆਰ ਨਹੀਂ, ਹੁਣ ਦੱਸੋ ਕੀ ਉਹ ਆਦਮੀ ਸ੍ਰਕਾਰ ਦੀ ਯੋਗ ਪ੍ਰਜਾ ਕਹਾਉਣ ਦਾ ਹੱਕਦਾਰ ਹੇ ? ਸਗੋਂ ਸਾਰੇ ਵਾਈਸਰਾਇ ਤੇ ਉਹ ਸਭ ਕਾਨੂੰਨ ਕਿ ਜੇਹੜੇ ਹੁਣ ਗਵਰਨਮੈਂਟ ਦੀ ਬਨਾਵਟ ਵਿਚ ਮੌਜੂਦ ਹਨ ਇਹ ਸਭ ਕੁਛ ਮੰਨਣਾਂ ਪਵੇਗਾ।

ਏਸੇ ਤਰਾਂ ਦਸ ਗੁਰੂ ਗੁਰੂ ਗ੍ਰੰਥ ਅਤੇ ਪੰਥ ਇਸ ਸਾਰੇ ਮਨੋਹਰ ਪਸਾਰੇ ਨੂੰ ਠੀਕ ੨ ਮੰਨਣ ਵਾਲਾ ਪੁਰਸ਼ ਹੀ ਸਿਖ ਹੋ ਸੱਕਦਾ ਹੈ! ਸ੍ਰੀਗੁਰੂਨਾਨਕ ਜੀ ਦੇ ਵੇਲੇ ਉਹ ਆਦਮੀ ਸਿਖ਼ ਸੀ ਕਿ ਜੋ ਉਸ ਵੇਲੇ ਤਕ ਪ੍ਰਗਟ ਹੋ ਚੁਕੀ ਸਿਖੀ ਨੂੰ ਮੰਨਦਾ ਸੀ, ਏਸੇਤਰਾਂ ਸ੍ਰੀਗੁਰੂ ਅਰਜਨ ਜੀ ਦੇ ਵੇਲੇ ਉਹ ਸਿਖ ਸਿੱਖ ਸੀ, ਜੋ ਸ੍ਰੀ ਗੁਰੂ ਅਰਜਨ ਜੀ ਤਕ ਪ੍ਰਗਟ ਹੋ ਚੁਕੀ ਸਿਖੀ ਅੱਗੇ ਸਿਰ ਝੁਕਾਉਂਦਾ ਸੀ, ਇਕੱਰ ਹੀ ਦਸਮ ਪਾਤਸ਼ਾਹ ਜੀ ਦੇ ਵੇਲੇ ਯਾ ਉਨ੍ਹਾਂ ਤੋਂ ਪਿਛੋਂ ਉਹੀ ਅਸਲ ਸਿਖ ਹੈ ਕਿ ਜੇਹੜਾ ਪੂਰਨ ਸੂਰਤ ਵਿਚ ਜ਼ਾਹਿਰ ਹੋ ਚੁਕੀ ਸਿਖੀ ਨੂੰ ਪਰਵਾਨ ਕਰੇ।

ਏਥੇ ਕਿਤੇ ਇਨ੍ਹਾਂ ਝਗੜਿਆਂ ਵਿਚ ਨਾਂ ਜਾ ਪੈਣਾ ਕਿ ਸ੍ਰਕਾਰੀ ਆਦਮੀ ਭੁਲਣ ਅੰਦਰ ਹੁੰਦੇ ਹਨ, ਪਰ ਸਤਿਗੁਰੂ ਅਭੁੱਲ ਸਨ। ਭਾਈ ਖਾਲਸਾ ਜੀ ਦ੍ਰਿਸ਼ਟਾਂਤ ਦਾ ਅੰਗ ਇਕੋ ਹੀ ਲਈਦਾ ਹੈ।

ਪ੍ਰਿਥੀ ਚੰਦ ਦਾ ਇਹ ਕਸੂਰ ਸੀ ਕਿ ਉਹ ਚਾਰ ਗੁਰੂਆਂ ਤੋਂ ਪਿਛੋਂ ਪੰਜਵੇ ਗੁਰੂ ਨੂੰ ਗੁਰੂ ਨਹੀਂ ਮੰਨਦਾ ਸੀ, ਉਸਦੀ ਜੋ ਕੁਝ ਗਤ ਬਣੀ ਉਹ ਭਾਈ ਗੁਰਦਾਸ ਦੀ ਬਾਣੀ ਆਦਿ ਸਿਖ ਗ੍ਰੰਥਾਂ ਨੂੰ ਪੜ੍ਹਨ ਵਾਲ਼ੇ

ਜਾਣਦੇ ਹਨ, ਏਸੇ ਤਰਾਂ ਧੀਰ ਮਲ ਛੇ ਗੁਰੂਆਂ ਤਕ ਮੰਨਦਾ ਸੀ, ਪਰ ਅਗੋਂ ਨਿਖੜ ਗਿਆ। ਏਸੇ ਤਰਾਂ ਰਾਮ ਰਾਈਏ ਸਤਵੇਂ ਗੁਰੂ ਤਕ ਮੰਨਦੇ ਹਨ, ਮਸੰਦ ਦਸਮ ਗੁਰੂ ਦੇ ਸਮੇਂ ਬਾਗ਼ੀ ਸਮਝੇ ਗਏ।

ਹੁਣ ਦੇਖ ਲਓ ਕਿ ਧੀਰ ਮੱਲੀਆਂ, ਰਾਮ ਰਾਈਆਂ, ਮੀਣੇ (ਪ੍ਰਿਥੀ ਚੰਦ ਤੇ ਉਸਦੇ ਸਿਖ) ਮਸੰਦਾਂ ਬਾਬਤ ਅੰਮ੍ਰਿਤ ਪ੍ਰਚਾਰ ਸਮੇਂ ਕੀ ਆਖਿਆ ਜਾਂਦਾ ਹੈ।ਇਸ ਪਰ ਨੌਵਾਂ ਜਾਂ ਪੰਜਾਂ ਗੁਰੂਆਂ ਤਕਦੇ ਸਿਖ ਕਹਾਉਣ ਵਾਲੇ ਸੱਜਣ ਖੁਦ ਸੋਚ ਲੈਣ।

## ਕੁਝ ਖਾਸ ਗਲਾਂ

ਮੈਨੂੰ ਇਕ ਵਾਰ ਮੇਰੇ ਇਕ ਮਿਤ੍ਰ ਜੀ ਨੇ ਆਖਿਆ ਸੀ, ਕਿ ਤੁਸੀਂ ਗੁਰਬਾਣੀ ਨੂੰ ਇਸ ਲਈ ਪੂਜਦੇ ਹੋ ਕਿ ਓਹ ਗੁਰੂ ਨਾਨਕ ਸਾਹਿਬ ਜੀ ਦੀ ਰਚੀ ਹੋਈ ਹੈ। ਫਿਰ ਗੁਰੂ ਨਾਨਕ ਜੀ ਤੋਂ ਪੈਦਾ ਹੋਈ ਸੰਤਾਨ ਦੀ ਪੂਜਾ ਕਿਉਂ ਨਾਂ ਕੀਤੀ ਜਾਵੇ ?

ਮੈਂ ਅਰਜ਼ ਕੀਤੀ ਕਿ ਅਸੀ ਗੁਰਬਾਣੀ ਨੂੰ ਅਧਾਂ-ਧੁੰਦ ਨਹੀਂ ਮੰਨ ਰਹੇ, ਸਗੋਂ ਇਸ ਬਾਣੀ ਵਿਚ ਅਜੇਹਾ ਸਵਾਦ ਤੇ ਗਿਆਨ ਦੀਆਂ ਝਲਕਾਂ ਹਨ ਕਿ ਇਸ ਬਾਣੀ ਨੂੰ ਪੜ੍ਹਕੇ ਸਤਿਗੁਰੂਆਂ ਦੀ ਲਾਸਾਨੀ ਸ਼ਖਸੀਅਤ ਦਾ ਪਤਾ ਚਲਦਾ ਹੈ, ਗੋਯਾ ਬਾਣੀ ਖੁਦ ਗੁਰੂਆਂ ਦੀ ਇੱਜ਼ਤ ਕਰਵਾ ਰਹੀ ਹੈ। ਸੱਚ ਤਾਂ ਇਹ ਹੈ ਕਿ ਓਹਨਾਂ ਦੀ ਬਜ਼ੁਰਗੀ ਦਾ ਸਬ ਤੋਂ ਵੱਡਾ ਸਬੂਤ ਹੀ ਬਾਣੀ ਹੈ, ਜੇ ਬਾਣੀ ਵਿਚ ਕੋਈ ਉੱਚੀ ਸਚਾਈ ਨਾਂ ਹੁੰਦੀ ਤਾਂ ਅਸੀਂ ਕੇਵਲ ਇਸ ਲਈ ਕਿ

ਇਹ ਗੁਰੂ ਨਾਨਕ ਜੀ ਦੀ ਬਾਣੀ ਹੈ, ਹਰਗਿਜ਼ ਇਸ ਨੂੰ ਉੱਚੀ ਤੇ ਸੁਚੀ ਮੰਨਣ ਨੂੰ ਤਿਆਰ ਨਾਂ ਹੁੰਦੇ। ਸਗੋਂ ਸਾਨੂੰ ਸ੍ਰੀ ਗੁਰੂ ਨਾਨਕ ਜੀ ਦੀ ਵਡਿਆਈ ਦਾ ਪਤਾ ਹੀ ਨਾ ਲਗਦਾ ਬੱਸ ਸ੍ਰੀ ਗੁਰੂ ਨਾਨਕ ਜੀ ਸਾਡੇ ਗੁਰੂ ਹੀ ਇਸ ਪਰਮ ਪਵਿਤ੍ਰ ਬਾਣੀ ਦੇ ਕਾਰਨ ਬਣੇ ਹਨ। ਉਸ ਬਾਣੀ ਨੂੰ ਮੰਨਣ ਵਾਸਤੇ ਉਸਦੇ ਅਨੁਸਾਰ ਅਮਲ ਕਰਨ ਵਾਲਾ ਭਾਵੇਂ ਕੋਈ ਭੀ ਹੋਵੇ ਓਹ ਸਾਡਾ ਮਾਨ ਯੋਗ ਭਰਾ ਹੈ। ਉਸ ਤੋਂ ਵਿਰੁਧ ਚਲਣ ਵਾਲਾ ਗੁਰ ਸਿੱਖੀ ਤੋਂ ਬੇਮੁਖ ਹੈ ਭਾਵੇਂ ਕੋਈ ਬੇਦੀ, ਸੋਢੀ ਹੋਵੇ ਤੇ ਭਾਵੇਂ ਕੋਈ ਖਤ੍ਰੀ ਬ੍ਰਾਹਮਣ ਆਦਿ ਇਸ ਪਰ ਵਾਧੂ ਝਗੜੇ ਦੀ ਲੋੜ ਹੀ ਨਹੀਂ।

ਕਈ ਸੱਜਣ ਆਖਿਆ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਜੀ ਦਾ ਮਿਸ਼ਨ ਸ਼ਾਂਤੀ ਪੂਰਬਕ ਪ੍ਰਚਾਰ ਕਰਨਾ ਸੀ, ਪਰ ਦਸਮ ਪਾਤਸ਼ਾਹ ਜੀ ਨੇ ਤਲਵਾਰ ਉਠਾਈ, ਇਸ ਲਈ ਉਹਨਾਂ ਦਾ ਆਸ਼ਾ ਇਕ ਨਹੀਂ ਹੋ ਸਕਦਾ ਤੇ ਨਾਂ ਖਾਲਸਾ ਪੰਥ ਨੂੰ ਦਸਾਂ ਗੁਰੂਆਂ ਦੀ ਮਨਸ਼ਾਂ ਦੇ ਮੁਤਾਬਕ ਆਖਿਆ ਜਾ ਸਕਦਾ ਹੈ। ਇਸ ਲਈ ਪਿਛੇ ਦਸੇ ਅਨੁਸਾਰ ਇਹ ਗੁਰੂ ਪੰਥ ਹੋ ਹੀ ਨਹੀਂ ਸਕਦਾ। ਓਹਨਾਂ ਧੀ ਸੇਵਾ ਵਿਚ ਬੇਨਤੀ ਹੈ ਕਿ ਧਰਮ ਪ੍ਰਚਾਰ ਦਾ ਤ੍ਰੀਕਾ ਦਸਮ ਪਿਤਾ ਦਾ ਭੀ ਓਹੋ ਸੀ ਕਿ ਜੇਹੜਾ ਸਤਿਗੁਰੂ ਨਾਨਕ ਜੀ ਦਾ। ਲੜਾਈ ਓਹਨਾਂ ਨੂੰ ਧਰਮ ਪ੍ਰਚਾਰ ਹਿਤ ਨਹੀਂ ਕਰਨੀ ਪਈ ਸਗੋਂ ਦੀਨ ਤੇ ਮਜ਼ਲੂਮ ਲੋਕਾਂ ਦੀ ਰਖਿਆ ਵਾਸਤੇ ਕਰਨੀ ਪਈ। ਜੇ ਔਰੰਗਜ਼ੇਬ ਦੀ ਥਾਂ ਦਾਰਾ,ਸ਼ਕੋਹ ਦਾ ਰਾਜ ਹੁੰਦਾ ਤਾਂ ਓਹਨਾਂ ਨੂੰ ਤਲਵਾਰ

ਨਾਂ ਉਠਾਉਣੀ ਪੈਂਦੀ ਤੇ ਖਾਲਸਾ ਪੰਥ ਨੂੰ ਮੁਕੰਮਲ ਭੀ ਕਰ ਜਾਂਦੇ। ਭਾਵ ਧਰਮ ਪ੍ਰਚਾਰ ਦਾ ਤ੍ਰੀਕਾ ਓਹਨਾਂ ਦਾ ਭੀ ਸ੍ਰੀ ਗੁਰੂ ਨਾਨਕ ਜੀ ਦੇ ਅਨੁਸਾਰ "ਇਸਲਾਹ ਵਾਲਾ" ਹੀ ਸੀ, ਨਾਂ ਕਿ "ਇਨਕਲਾਬ ਵਾਲਾ" ਜਿਸ ਪਰ ਬਹੁਤ ਵੀਚਾਰ ਕਦੇ ਫੇਰ ਕੀਤਾ ਜਾਵੇਗਾ।

ਕਈ ਸਜਣ ਪੁਛਿਆ ਕਰਦੇ ਹਨ ਕਿ ਗੁਰਬਾਣੀ ਯਾ ਮੰਤ੍ਰ ਨੂੰ ਕੰਨ ਵਿਚ ਸੁਣਨਾ ਲਿਖਿਆ ਹੈ। ਫਿਰ ਕਿਉਂ ਗੁਪਤ ਕੋਠੜੀ ਵਿਚ ਬੈਠਕੇ ਗੁਰਮੰਤ੍ਰ ਨਹੀਂ ਲਿਆ ਜਾਂਦਾ ? ਓਹਨਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਥਾ, ਕੀਰਤਨ ਏਹ ਸਭ ਕੁਛ ਕੰਨਾਂ ਕਰਕੇ ਹੀ ਸੁਣਿਆਂ ਜਾਂਦਾ ਹੈ ਬਿਨਾ ਕੰਨਾਂ ਤੋਂ ਹੋਰ ਸੁਣਨ ਦਾ ਸਾਧਨ ਹੀ ਕੋਈ ਨਹੀਂ, ਇਸ ਲਈ ਸਾਰਾ ਗੁਰ-ਮੰਤ੍ਰ ਅਰਥਾਤ ਗੁਰਬਾਣੀ ਅਸੀ ਕੰਨਾਂ ਦਵਾਰਾ ਹੀ ਸੁਣਦੇ ਹਾਂ। ਜੇ ਕਹੋ ਕਿ ਜਦ ਸਭ ਕੁਛ ਕੰਨਾਂ ਦਵਾਰਾ ਹੀ ਸੁਣਨਾ ਹੈ, ਤਾਂ ਇਹ ਲਿਖਣ ਦੀ ਕੀ ਲੋੜ ਪਈ ਕਿ ਗੁਰੂ ਨੇ ਅਪਨਾਂ ਮੰਤ੍ਰ ਯਾ ਸ਼ਬਦ ਸਾਡੇ ਕੰਨ ਵਿਚ ਸੁਣਾਇਆ, ਬੇਨਤੀ ਹੈ ਕਿ ਜਦ ਕਿਸੇ ਨਾਲ ਕੋਈ ਗਲ ਕਰਨੀ ਹੋਵੇ, ਤਦੋਂ ਇਹ ਹੀ ਆਖੀ ਦਾ ਹੈ ਕਿ ਭਾਈ ਜੀ, ਇਸ ਗੀਤ ਨੂੰ ਕੰਨ ਦੇਕੇ ਸੁਣੋ, ਜਿਸ ਦਾ ਮਤਲਬ ਇਹ ਹੁੰਦਾ ਹੈ ਕਿ ਇਸਨੂੰ ਗੌਹ ਨਾਲ ਸੁਣੋ।ਸੋ ਮੰਤ੍ਰ ਕੰਨ ਵਿਚ ਸੁਣਨ ਤੋਂ ਇਹ ਭਾਵ ਹੈ ਕਿ ਅਸੀਂ ਗੁਰੂ ਜੀ ਦੀ ਬਾਣੀ ਨੂੰ ਗੌਹ ਕਰਕੇ ਸੁਣਦੇ ਹਾਂ, ਤੇ ਗੁਰੂ ਨੇ ਭੀ ਇਹ ਬਾਣੀ ਬੜੀ ਗੌਹ ਨਾਲ ਸੁਣਾਈ ਹੈ, ਅਰਥਾਤ ਇਸਦਾ ਪ੍ਰਚਾਰ ਬੜੀਆਂ ਕਰੜੀਆਂ ਘਾਲਣਾ ਘਾਲਕੇ ਕੀਤਾ ਹੈ।

ਕਈ ਅਨਮਤ ਦਾ ਖਿਆਲ ਹੁੰਦਾ ਹੈ ਕਿ ਗੁਰੂ ਜੀ ਦਾ ਧਰਮ ਉਹੋ ਹੈ ਕਿ ਜੇਹੜਾ ਵੇਦ ਸ਼ਾਸ੍ਤ੍ਰ ਦਾ ਸਿਧਾਂਤ ਸੀ. ਫੇਰ ਓਨ੍ਹਾਂ ਨੂੰ ਕਿਉਂ ਇਕ ਅਲੈਹਦਾ ਧਰਮ ਦੇ ਬਾਨੀ ਆਖਿਆ ਜਾਵੇ, ਤੇ ਓਨ੍ਹਾਂ ਦੀ ਰਾਏ ਨੂੰ ਕਿਉਂ ਸੁਤੰਤ੍ਰ ਮਨਿਆਂ ਜਾਵੇ ? ਕਿਉਂ ਕਿ ਉਹ ਵੇਦ ਅਨੁਸਾਰੀ ਸਨ, ਸੋ ਅਸੀ ਭੀ ਵੇਦ ਅਨੁਸਾਰੀ ਹੋਈਏ, ਜਦ ਅਸੀਂ ਵੇਦ ਅਨੁਸਾਰੀ ਹੋਗਏ, ਤਾਂ ਲਾਜ਼ਮੀ ਗਲ ਇਹ ਹੋਵੇਗੀ ਕਿ ਗੁਰੂ ਸਾਹਿਬ ਯਾ ਕਿਸੇ ਹੋਰ ਮਹਾਤਮਾ ਦੀ ਸਿਖਿਆ ਓਥੋਂ ਤਕ ਹੀ ਮੰਨ ਸਕਾਂਗੇ ਕਿ ਜਿਥੋਂ ਤਕ ਉਹ ਵੇਦ ਅਨਕੂਲ ਹੋਵੇ, ਕਿਉਂਕਿ ਮੈਨੂੰ ਆਦਿ ਧਰਮ ਸ਼ਾਸਤ੍ਰਾਂ ਨੂੰ ਭੀ ਓਥੋਂ ਤੋੜੀ ਹੀ ਮੰਨਿਆਂ ਜਾਂਦਾ ਹੈ ਕਿ ਜਿਥੇ ਤੋੜੀ ਉਹ ਵੇਦ ਅਨੁਸਾਰੀ ਹੋਣ। ਇਸ ਸੂਰਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੀ ਇਕ ਤਰਾਂ ਦੀ ਸਿਮ੍ਰਿਤੀ ਹੀ ਮਨਿਆਂ ਜਾਵੇਗਾ, ਨਾਂ ਕਿ ਸ਼ਰੁਤੀ ਅਰਥਾਤ ਵੇਦ। ਜੇ ਆਖੋ ਕਿ ਜਿਸਤਰਾਂ ਚਾਰ ਵੇਦ ਅੱਗੇ ਸਨ, ਓਸੇ ਤਰਾਂ ਪੰਜਵਾਂ ਵੇਦ ਗੁਰੂ ਗ੍ਰੰਥ ਸਾਹਿਬ ਭੀ ਹੋ ਗਿਆ, ਤਾਂ ਇਹ ਨਿਸਚਾ ਕਿਸੇ ਸਿਆਣੇ ਆਦਮੀ ਨੂੰ ਪਸੰਦ ਨਹੀਂ ਆ ਸਕਦਾ, ਕਿਉਂਕਿ ਜੇ ਚਾਰ ਵੇਦਾਂ ਵਿਚ ਮੁਕੰਮਲ ਗਿਆਨ ਆ ਚੁਕਿਆ ਸੀ, ਤਾਂ ਪੰਜਵੇਂ ਵੇਦ ਦੀ ਲੋੜ ਹੀ ਕੀ ਰਹੀ ? ਹਾਂ, ਜੇ ਕੁਛ ਹਿਸਾ ਬਾਕੀ ਸੀ, ਤਾਂ ਜਦ ਪ੍ਰਮਾਤਮਾ ਨੇ ਚਾਰ ਵੇਦ ਬਨਾਏ, ਤਦੋਂ ਨਾਲ ਹੀ ਇਹ ਕਿਉਂ ਨਾ ਬਨਾ ਦਿਤਾ ? ਜੇ ਆਖਿਆ ਜਾਵੇ ਕਿ ਆਮ ਲੋਕਾਂ ਨੂੰ ਸਮਝਾਉਣ ਵਾਸਤੇ ਸਿਧੀ ਸਾਦੀ ਬੋਲੀ ਵਿਚ ਇਹ ਵੇਦ ਬਣਾਇਆ ਗਿਆ

ਪਰ ਵਿਚਾਰ ਹੋਵੇਗਾ ਕਿ ਫੇਰ ਕਾਬਲ, ਤੇ ਈਰਾਨ, ਆਦਿ ਦੇ ਲੋਕਾਂ ਨੂੰ ਸਮਝਾਉਣ ਵਾਸਤੇ ਕਿਉਂ ਫਾਰਸੀ ਵਿਚ ਕੋਈ ਨਵ ਵੇਦ ਨਾਂ ਬਣਿਆ ? ਏਸੇ ਤਰਾਂ ਅੰਗ੍ਰੇਜ਼ੀ, ਅਰਬੀ ਆਦਿ ਦੁਨੀਆਂ ਦੀਆਂ ਸੈਂਕੜੇ ਬੋਲੀਆਂ ਵਿਚ ਭੀ ਨਵੇਂ ੨ ਵੇਦ ਬਣਨੇ ਚਾਹੀਦੇ ਸਨ, ਪਰ ਅਜੇਹਾ ਨਹੀਂ ਹੋਇਆ ਬਸ ਜਦ ਵੇਦਕ ਧਰਮ ਨੂੰ ਮੁਕੰਮਲ ਤੇ ਵੇਦਾਂ ਨੂੰ ਪੂਰਨ ਧਰਮ ਪੁਸਤਕ ਮੰਨ ਲਿਆ ਜਾਵੇ ਤੇ ਗੁਰੂ ਜੀ ਨੂੰ ਵੇਦ ਅਨੁਸਾਰੀ ਮੰਨਿਆਂ ਜਾਵੇ, ਤਦ ਦੱਸੋ ਸਤਿਗੁਰੂ ਗੁਰੂ ਕਹਾ ਹੀ ਨਹੀਂ ਸਕਦੇ।

ਇਸ ਦਾ ਉਤ੍ਰ ਇਹ ਹੀ ਹੈ ਕਿ ਸਤਿਗੁਰੂ ਵੇਦ ਸ਼ਾਸਤ੍ਰ ਦੇ ਕਾਇਲ ਹਰਗਿਜ਼ ਨਹੀਂ ਸਨ ਤੇ ਨਾਂ ਉਹ ਉਸ ਧਰਮ ਨੂੰ ਮੁਕੰਮਲ ਧਰਮ ਮੰਨਦੇ ਸਨ, ਬਲਕਿ ਉਨ੍ਹਾਂ ਦਾ ਨਿਸਚਾ ਇਹ ਸੀ ਕਿ "ਬੇਦ ਕਤੇਬ ਸੰਸਾਰ ਹਭਾਹੂ ਬਾਹਿਰਾ ਨਾਨਕ ਕਾ ਪਾਤਸ਼ਾਹ ਦਿਸੈ ਜਾਹਿਰਾ।" (ਆਸਾ ਮਃ ੫) ਅਰਥਾਤ ਜਿਸ ਤਰਾਂ, ਤੇ ਜਿਸ ਪ੍ਰਗਟ ਰੰਗ ਵਿਚ ਨਾਨਕ ਨੇ ਵਾਹਿਗੁਰੂ ਦੇਖਿਆ ਹੈ, ਉਹ ਨਜ਼ਾਰਾ ਵੇਦ ਕਤੇਬ ਤੋਂ ਵਖਰਾ ਹੀ ਹੈ। ਇਸ ਪਰ ਹੋਰ ਵੀਚਾਰ ਕਦੇ ਫੇਰ ਕੀਤੀ ਜਾਵੇਗੀ॥

## ਬੇਨਤੀ

ਇਸ ਛੋਟੀ ਜਿਹੀ ਕਿਤਾਬ ਵਿਚ ਸਾਰਾ ਸਿਧਾਂਤ ਤਾਂ ਮੈਂ ਨਹੀਂ ਲਿਖ ਸਕਿਆ ਪਰ ਕੁਝ ਨਮੂਨਾ ਜ਼ਰੂਰ ਪੇਸ਼ ਕੀਤਾ ਗਿਆ ਹੈ, ਇਸ ਲਈ ਆਮ ਭਰਾਵਾਂ

ਦੀ ਸੇਵਾ ਵਿਚ ਬੇਨਤੀ ਹੈ ਕਿ ਓਹ ਵਾਹਿਗੁਰੂ ਦੇ ਵਾਸਤੇ, ਤੇ ਗੁਰੂ ਦੇ ਵਾਸਤੇ, ਤੇ ਆਖਰ ਆਪਨੀ ਕੌਮ ਦੇ ਵਾਸਤੇ, ਇਸ ਕਤਾਬ ਨੂੰ ਸੋਚ ਵਿਚਾਰ ਕੇ ਪੜ੍ਹਨ। ਜੇ ਕੋਈ ਸ਼ੰਕਾ ਹੋਵੇ ਤਾਂ ਮੈਨੂੰ ਲਿਖ ਭੇਜਣ, ਉਹ ਸ਼ੰਕਾ "ਗੁਰਮਤ ਪ੍ਰਚਾਰ ਲੜੀ" ਦੇ ਕਿਸੇ ਨੰਬਰ ਵਿਚ ਛਾਪ ਕੇ ਉਸਦਾ ਉਤਰ ਭੀ ਦਿਤਾ ਜਾਵੇਗਾ। ਮੇਰਾ ਨਿਸਚਾ ਹੈ ਕਿ ਖਾਲਸਾ ਕੌਮ ਦਾ ਓਹ ਬੂਟਾ ਜਿਸ ਦੀਆਂ ਜੜਾਂ ਵਿਚ ਸ੍ਰੀ ਗੁਰੂ ਨਾਨਕ ਜੀ ਦੀ ਕਰੜੀਆਂ ਘਾਲਾਂ ਦਾ ਪਾਣੀ ਪਿਆ ਹੋਇਆ ਹੈ ਤੇ ਜਿਸ ਦੇ ਇਕ ੨ ਹਿੱਸੇ ਵਿਚ ਸ਼ਹੀਦ ਗੁਰੂ ਅਰਜਨ ਦੇਵ ਜੀ ਦੇ ਪਵਿਤ੍ਰ ਲਹੂ ਦੀ ਖੁਸ਼ਬੂ ਹੈ ਤੇ ਜਿਸਦੇ ਪੱਤੇ ੨ ਵਿਚ ਸਿਖ ਸ਼ਹੀਦਾਂ ਦੇ ਸੀਨੇ ਦਾ ਦਰਦ ਹੈ ਤੇ ਜਿਸਦੇ ਫਲਾਂ ਵਿਚ ਗੁਰੂ ਦਸਮ ਪਤਸ਼ਾਹ ਦੀ ਕੁਰਬਾਨੀ ਦਾ ਅੰਮ੍ਰਿਤ ਹੈ, ਇਹ ਤਦ ਤੀਕ ਹੀ ਹਰਿਆ ਭਰਿਆ ਰਹੇਗਾ ਕਿ ਜਦ ਤੋੜੀ ਮੌਜੂਦਾ ਸ਼ਖਸੀ ਗੁਰੂਡੰਮ ਦਾ ਕੀੜਾ ਇਸ ਦੀਆਂ ਜੜ੍ਹਾਂ ਤੋਂ ਦੂਰ ਰਹੇ।

ਵਾਹਿਗੁਰੂ ਕ੍ਰਿਪਾ ਕਰੇ ਕਿ ਹਰ ਇਕ ਸਿੱਖ ਆਪਣੇ ਆਪ ਨੂੰ ਗੁਰੂ ਗ੍ਰੰਥ ਤੇ ਪੰਥ ਦੇ ਤਾਬਿਆ ਮੰਨਕੇ ਸਾਰੇ ਝਗੜੇ ਰਗੜਿਆਂ ਨੂੰ ਮਿਟੇ ਤੇ ਇਸ ਪੰਥਕ ਬਗੀਚੇ ਦਾ ਸੁਹਾਵਣਾ ਬੂਟਾ ਬਣੇ ॥

ਭੁਲ ਚੁਕ ਖਿਮਾ ਕਰਨੀ।

